

# ਭਾਈ ਦਿੱਤ ਸਿੰਘ ਪੱਤ੍ਰਿਕਾ

25/-

ਅੰਕ 33 ਸਾਲ 3 ਸਤੰਬਰ 2012 (ਮਾਸਿਕ, ਪੰਜਾਬੀ)

## ਸੁੱਤੀ ਕੌਮ ਨੂੰ ਜਗਾਉਣ ਵਾਲਾ...

ਸੁੱਤੀ ਕੌਮ ਨੂੰ ਜਗਾਉਣ ਵਾਲਾ,
ਵਹਿਮਾਂ-ਭਰਮਾਂ ਨੂੰ ਮਿਟਾਉਣ ਵਾਲਾ,
ਦਿਯਾ ਨੰਦ ਨੂੰ ਹਰਾਉਣ ਵਾਲਾ,
ਤੇ ਸਿੰਘ ਸਭਾ ਲਾਹੌਰ ਬਣਾਉਣ ਵਾਲਾ,
ਗਿਆਨੀ ਦਿੱਤ ਸਿੰਘ ਕੌਮ ਦਾ ਸਰਦਾਰ ਸੀ,
ਪੰਜਾਬੀ ਦਾ ਕੱਢਦਾ ਅਖਬਾਰ ਸੀ,
ਬੁਲਾਰਾ ਵੀ ਉਹ ਦਮ ਦਾਰ ਸੀ,
ਤੇ ਇੱਕ ਮਹਾਨ ਸਾਹਿਤਕਾਰ ਸੀ
,ਜਿਸ ਨੇ ਕੌਮ ਤੋਂ ਆਪਾ ਵਾਰ ਦਿੱਤਾ,
ਉਸੀ ਕੌਮ ਨੇ ਉਸਨੂੰ ਵਿਸਾਰ ਦਿੱਤਾ,
ਕੌਮ ਦੀ ਇਹ ਵੱਡੀ ਤ੍ਰਾਸਦੀ ਏ,
ਪਰ ਲੋੜ ਅੱਜ ਉਸਦੀ ਭਾਸਦੀ ਏ।

ਪ੍ਰਿੰ ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ:-

# ਸਿੱਖ ਕੌਮ ਦੇ ਗੌਰਵਮਈ ਵਿਦਵਾਨ
# ਗਿਆਨੀ ਦਿੱਤ ਸਿੰਘ ਜੀ

ੴ ਸਤਿਗੁਰ ਪ੍ਰਸਾਦਿ



## ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.)
ਤੇ
## ਭਾਈ ਦਿੱਤ ਸਿੰਘ ਪਤ੍ਰਿਕਾ (ਮਾਸਿਕ ਪੰਜਾਬੀ), ਚੰਡੀਗੜ੍ਹ

ਵੱਲੋਂ

ਸਿੱਖ ਕੌਮ ਦੀ ਗੌਰਵਮਈ ਵਿਦਵਾਨ ਪੰਥ ਰਤਨ ਗਿਆਨੀ ਦਿੱਤ ਸਿੰਘ
ਦੀ 111ਵੀਂ ਯਾਦ ਨੂੰ ਸਮਰਪਿਤ

# ਮਹਾਨ ਕੀਰਤਨ ਦਰਬਾਰ

| ਮਿਤੀ | ਸਮਾਂ | ਸਥਾਨ |
|---|---|---|
| 6 ਸਤੰਬਰ, 2012<br>ਦਿਨ ਵੀਰਵਾਰ | 7 ਵਜੇ ਸ਼ਾਮ ਤੋਂ<br>10 ਵਜੇ ਸ਼ਾਮ | ਚੰਡੀਗੜ੍ਹ ਗੁਰਦੁਆਰਾ ਅਸਥਾਪਨ ਕਮੇਟੀ,<br>ਸੈਕਟਰ 22-ਡੀ, ਚੰਡੀਗੜ੍ਹ |

ਪ੍ਰੋ ਗ ਰਾ ਮ

**ਕੀਰਤਨ**
ਜਥਾ ਬੀਬੀ ਬਲਜੀਤ ਕੌਰ
ਮੁਹਾਲੀ
7 ਵਜੇ ਤੋਂ 8 ਵਜੇ ਤੱਕ



**ਗੁਰਮਤਿ ਵਿਚਾਰਾਂ :**
ਗਿਆਨੀ ਗੁਰਬਚਨ ਸਿੰਘ ਜੀ
ਜਥੇਦਾਰ ਸ੍ਰੀ ਅਕਾਲ ਤਖ਼ਤ
ਸ੍ਰੀ ਅੰਮ੍ਰਿਤਸਰ ਸਾਹਿਬ
8 ਵਜੇ ਤੋਂ 8:20 ਵਜੇ ਤੱਕ



**ਗੁਰਮਤਿ ਵਿਚਾਰਾਂ :**
ਗਿਆਨੀ ਤਰਲੋਚਨ ਸਿੰਘ ਜੀ
ਜਥੇਦਾਰ ਸ੍ਰੀ ਕੇਸਗੜ੍ਹ ਸਾਹਿਬ
ਸ੍ਰੀ ਅਨੰਦਪੁਰ ਸਾਹਿਬ
8:20 ਵਜੇ ਤੋਂ 8:40 ਵਜੇ ਤੱਕ

**ਕੀਰਤਨ**
ਜਥਾ ਭਾਈ ਅਮਰਜੀਤ ਸਿੰਘ ਜੀ
ਮੁਹਾਲੀ
8:40 ਵਜੇ ਤੋਂ 9:30 ਵਜੇ ਤੱਕ

ਪ੍ਰੋ ਗ ਰਾ ਮ

**ਉਪਰੰਤ ਅਰਦਾਸ ਅਤੇ ਸਮਾਪਤੀ । ਗੁਰੂ ਕਾ ਲੰਗਰ ਅਤੁੱਟ ਵਰਤੇਗਾ**

ਦਾਸਰੇ :

| ਡਾ. ਸੁਖਜਿੰਦਰ ਸਿੰਘ ਯੋਗੀ | ਪ੍ਰਿੰ. ਨਸੀਬ ਸਿੰਘ ਸੇਵਕ | ਜਸਪਾਲ ਸਿੰਘ ਕੰਵਲ | ਸ਼ਮਸ਼ੇਰ ਸਿੰਘ ਐਕਟਿੰਗ | ਅਵਤਾਰ ਸਿੰਘ ਮਹਿਤਪੁਰੀ | ਇੰ. ਸੁਰਜਨ ਸਿੰਘ ਜੱਸਲ |
|---|---|---|---|---|---|
| ਚੇਅਰਮੈਨ (ਪ੍ਰਬੰਧਕੀ ਬੋਰਡ) | ਮੁੱਖ ਸੰਪਾਦਕ | ਸੰਪਾਦਕ | ਪ੍ਰਧਾਨ | ਜਨਰਲ ਸਕੱਤਰ | ਵਿੱਤ ਸਕੱਤਰ |



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


*ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ*

(ਮਾਸਿਕ, ਪੰਜਾਬੀ)

ਸਾਲ:3 | ਸਤੰਬਰ:2012 | ਅੰਕ 32




*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*

A/C No. *65139724105,*

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com

ਇੱਕ ਕਾਪੀ 25/-


ਰਚਨਾਵਾਂ ਭੇਜਣ ਲਈ ਪਤਾ

ਭਾਈ ਦਿੱਤ ਸਿੰਘ ਪੱਤ੍ਰਿਕਾ

# 712, ਅਨੰਦਪੁਰ ਕੰਪਲੈਕਸ, ਕਜਹੇੜੀ,

ਯੂ.ਟੀ. ਚੰਡੀਗੜ੍ਹ।160036

ਫੋਨ:- 0172-2623163,

9465216530

E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ 6 ਸਤੰਬਰ ਬਰਸੀ 'ਤੇ ਵਿਸ਼ੇਸ਼*

# ਸਿੱਖ ਕੌਮ ਦਾ ਗੌਰਵਮਈ ਵਿਦਵਾਨ ਗਿਆਨੀ ਦਿੱਤ ਸਿੰਘ

ਪ੍ਰਿੰ ਨਸੀਬ ਸਿੰਘ ਸੇਵਕ



6 ਸਤੰਬਰ 1901 ਨੂੰ, ਸਿੰਘ ਸਭਾ ਲਾਹੌਰ ਦੇ ਮੋਢੀ, ਵਿਸ਼ਵ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸਰ, ਖਾਲਸਾ ਕਾਲਜ ਅੰਮ੍ਰਿਤਸਰ ਦੇ ਮੋਢੀ ਸੰਸਥਾਪਕ, ਪੰਜਾਬੀ ਪੱਤਰਕਾਰੀ ਦੇ ਪਿਤਾਮਾ, 71 ਪੁਸਤਕਾਂ ਦੇ ਲਿਖਾਰੀ, ਆਰੀਆ ਸਮਾਜ ਦੇ ਮੋਢੀ ਸਵਾਮੀ ਦਯਾਨੰਦ ਨੂੰ ਲਗਾਤਾਰ 3 ਧਰਮ ਬਹਿਸਾਂ ਵਿੱਚ ਮਾਤ ਦੇਣ ਵਾਲੇ, ਵਡੇਰੇ ਕੱਦ ਦੇ ਸਮਾਜ ਸੁਧਾਰਕ ਤੇ ਸਿੱਖ ਕੌਮ ਦੇ ਅਤੀ ਮਾਣਮੱਤੇ ਵਿਦਵਾਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਮੌਤ ਉਪਰੰਤ ਉਸ ਸਮੇਂ ਦੇ ਵਿਦਵਾਨਾਂ, ਲੇਖਕਾਂ ਤੇ ਪੱਤਰਕਾਰਾਂ ਨੇ ਆਪਣੀ-ਆਪਣੀ ਕਲਮ ਰਾਹੀਂ ਜੋ ਗਹਿਰੇ ਦੁੱਖ ਦੇ ਪ੍ਰਗਟਾਵੇ ਵਾਲੇ ਕੀਰਨੇ ਪਾਏ ਸਨ ਤਾਂ ਉਸ ਸਮੇਂ ਦੀਆਂ ਸਿੱਖ ਸੰਗਤਾਂ ਨੂੰ ਜਰੂਰ ਇਹ ਲੱਗਿਆ ਹੋਵੇਗਾ ਕਿ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਨੂੰ ਹਮੇਸ਼ਾ-ਹਮੇਸ਼ਾ ਲਈ ਇਤਹਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿੱਚ ਚਮਕਦਾ ਰਖਿਆ ਜਾਵੇਗਾ।

ਪਰ ਜਲਦੀ ਹੀ ਸਮੇਂ ਦੀ ਰਫਤਾਰ ਦੇ ਨਾਲ ਨਾਲ ਇਸ ਗੋਰਵਮਈ ਵਿਦਵਾਨ ਨੂੰ ਭੁਲਾਇਆ ਜਾਣ ਲੱਗਿਆ। ਇਸ ਤਰ੍ਹਾਂ ਉਸ ਦੀ ਮੌਤ 'ਤੇ ਪਾਏ ਕੀਰਨੇ ਸਿਰਫ ਤੇ ਸਿਰਫ ਕਾਗਜਾਂ ਦੇ ਪੰਨਿਆਂ ਤੱਕ ਹੀ ਸੀਮਤ ਰਹਿ ਗਏ। ਇੰਨੇ ਵੱਡੇ ਵਿਦਵਾਨ, ਸਾਹਿਤਕਾਰ, ਸਮਾਜ ਸੁਧਾਰਕ ਤੇ ਕੌਮ ਦੇ ਮਸੀਹੇ ਦੀ ਕੋਈ ਵੱਡੀ ਤਾਂ ਕੀ ਛੋਟੀ ਯਾਦਗਾਰ ਵੀ ਨਹੀਂ ਬਣਾਈ ਗਈ, ਸਿੱਖੀ ਦੇ ਪੁਨਰ ਵਿਕਾਸ ਲਈ ਪਾਏ ਅਤੀਅੰਤ ਯੋਗਦਾਨ ਨੂੰ ਮੂਲੋਂ ਹੀ ਵਿਸਾਰ ਦਿੱਤਾ। ਸਿੱਖ ਕੌਮ ਦੀ ਇਹ ਬਹੁਤ ਵੱਡੀ ਤ੍ਰਾਸਦੀ ਹੈ ਕਿ ਇਹ ਆਪਣੇ ਹੀਰਿਆਂ ਨੂੰ ਜਲਦੀ ਹੀ ਭੁੱਲ ਜਾਂਦੀ ਹੈ।

ਇਤਹਾਸ ਦੇ ਪੰਨੇ ਫਰੋਲਦਿਆਂ ਇਹ ਸਹਿਜੇ ਹੀ ਪਤਾ ਚੱਲ ਜਾਂਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ (1839) ਵੇਲੇ ਸਿੱਖਾਂ ਦੀ ਕੁੱਲ ਗਿਣਤੀ ਇੱਕ ਕਰੋੜ ਤੋਂ ਵੱਧ ਸੀ ਜੋ ਕਿ 1861 ਦੀ ਮਰਦਮ ਸ਼ੁਮਾਰੀ ਸਮੇਂ 18 ਲੱਖ 70 ਹਜ਼ਾਰ ਰਹਿ ਗਈ ਸੀ। ਸਿੱਖ ਵਿਦਵਾਨਾਂ ਲਈ ਇਹ ਇੱਕ ਚਣੌਤੀ ਸੀ ਕਿ ਦਿਨ ਪ੍ਰਤੀ ਦਿਨ ਸਿੱਖ, ਇਸਾਈ ਧਰਮ ਅਪਣਾਉਣ ਲੱਗ ਪਏ ਸਨ। ਇਸਾਈਆਂ ਦੇ ਧੜਾਧੜ ਪ੍ਰਚਾਰ ਦੀ ਬਦੌਲਤ ਸਿੱਖ ਆਪਣਾ ਧਰਮ ਬਦਲਕੇ ਇਸਾਈ ਬਣਦੇ ਜਾ ਰਹੇ ਸਨ। ਇਤਿਹਾਸ ਦੇ ਪੰਨੇ ਫਰੋਲਦਿਆਂ ਇੱਕ ਯੁੱਗ ਪਲਟਾਊ ਘਟਨਾਂ ਦਾ ਜਿਕਰ ਆਉਂਦਾ ਹੈ ਕਿ ਅੰਮ੍ਰਿਤਸਰ ਵਿਖੇ ਮਿਸ਼ਨ ਸਕੂਲ ਦੇ ਚਾਰ ਅਮੀਰ ਸਿੱਖ ਘਰਾਣਿਆਂ ਦੇ ਲੜਕਿਆਂ ਨੇ ਇਸਾਈ ਬਣਨ ਦੀ ਇੱਛਾ ਪ੍ਰਗਟ ਕਰ ਦਿੱਤੀ ਸੀ। ਇਸ ਘਟਨਾਂ ਨੇ ਸਿੱਖੀ ਦੇ ਅਲੰਬਰਦਾਰਾਂ ਦੇ ਹਿਰਦਿਆਂ ਨੂੰ ਹਲੂਣ ਕੇ ਰੱਖ ਦਿਤਾ ਸੀ।

ਇਸ ਦੇ ਨਤੀਜੇ ਵਜੋਂ ਸਿੰਘ ਸਭਾ ਅੰਮ੍ਰਿਤਸਰ ਹੋਂਦ ਵਿੱਚ ਆਈ। ਗਿਆਨੀ ਦਿੱਤ ਸਿੰਘ ਜੀ ਤੇ ਪ੍ਰੋ. ਗੁਰਮੁਖ ਸਿੰਘ ਇਸ ਦੇ ਕਰਮਵਾਰ ਦਫਤਰ ਇੰਚਾਰਜ ਤੇ ਸਕੱਤਰ ਸਨ। ਜਲਦੀ ਹੀ ਸਿੰਘ ਸਭਾ ਅੰਮ੍ਰਿਤਸਰ ਆਪਣੇ ਉਦੇਸ਼ਾਂ ਤੋ ਭਟਕ ਗਈ। ਪ੍ਰੋ. ਗੁਰਮੁੱਖ ਸਿੰਘ ਤੇ ਗਿਆਨੀ ਦਿੱਤ ਸਿੰਘ ਨੇ ਸਿੱਖ ਕੌਮ ਦੀ ਲੀਹੋਂ ਉੱਤਰੀ ਗੱਡੀ ਨੂੰ ਮੁੜ ਲੀਹ ਤੇ ਲਿਆਉਣਾ ਦੀ ਕਸਮ ਖਾਧੀ ਹੋਈ ਸੀ, ਇਸ ਲਈ 1879 ਵਿੱਚ ਸਿੰਘ ਸਭਾ ਲਾਹੌਰ ਬਣਾਈ, ਇਸ ਸਿੰਘ ਸਭਾ ਦਾ ਪੂਰੀ ਦੁਨੀਆਂ ਵਿੱਚ ਬੋਲ-ਬਾਲਾ ਹੋ ਗਿਆ ਤੇ ਪੂਰੇ ਭਾਰਤ ਵਿੱਚ ਲਗਭੱਗ 3000 (ਤਿੰਨ ਹਜ਼ਾਰ)

ਸਿੰਘ ਸਭਾਵਾਂ ਬਣ ਗਈਆਂ ਸਨ।

ਸਿੰਘ ਸਭਾ ਲਾਹੌਰ ਦੇ ਮੁੱਖ ਉਦੇਸ਼ ਜਿਵੇਂ (ਸਿੱਖੀ ਦੀ ਮੁੜ ਸੁਰਜੀਤੀ, ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ, ਵਹਿਮਾਂ-ਭਰਮਾਂ, ਮੜ੍ਹੀ-ਮਸਾਣਾਂ, ਗੁਰੂ ਡੰਮ, ਫੋਕੇ ਕਰਮ-ਕਾਂਡਾਂ ਆਦਿ) ਸਮਾਜਿਕ ਬੁਰਾਈਆ ਦੇ ਖਿਲਾਫ ਜੰਗ ਸ਼ੁਰੂ ਕਰਨਾ, ਸਿਖਿਆ ਦਾ ਪ੍ਰਸਾਰ ਕਰਨਾ ਆਦਿ ਮੁੱਖ ਸਨ। ਗਿਆਨੀ ਦਿੱਤ ਸਿੰਘ ਹੁਰਾਂ ਨੇ ਵੱਖ-ਵੱਖ ਵਿਸ਼ਿਆਂ ਤੇ ਲੱਗ-ਭਗ 71 ਪੁਸਤਕਾਂ ਲਿਖਕੇ, ਖਾਲਸਾ ਅਖਬਾਰ ਲਾਹੌਰ ਦੇ ਜਰੀਏ ਅਤੇ ਸਟੇਜਾਂ ਤੇ ਧੁਆਂ-ਧਾਰ ਪ੍ਰਚਾਰ ਕਰਦੇ ਹੋਏ ਉਪਰੋਕਤ ਉਦੇਸ਼ਾਂ ਦੀ ਪੂਰਤੀ ਲਈ ਸਿਰ ਤੋੜ ਯਤਨ ਆਰੰਭ ਕਰ ਦਿੱਤੇ ਤੇ ਆਖ਼ਰੀ ਸਾਹ ਤੱਕ ਸੰਘਰਸ਼ ਕਰਦੇ ਰਹੇ। ਆਪਣੇ ਇਸ ਕਾਰਜ ਵਿੱਚ ਕਾਫੀ ਹੱਦ ਤੱਕ ਸਫਲਤਾ ਵੀ ਪ੍ਰਾਪਤ ਕੀਤੀ ਸੀ।

ਪਰ ਉਹਨਾਂ ਦੀ ਮੌਤ ਉਪਰੰਤ ਹਾਲਾਤ ਹੌਲੀ-ਹੌਲੀ ਉਸੀ ਤਰ੍ਹਾਂ ਦੇ ਹੋ ਗਏ ਹਨ ਜਿਹੋ ਜਿਹੇ ਉਸ ਸਮੇਂ ਸਨ। ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਦੀਆਂ ਕੁੱਝ ਅਹਿਮ ਘਟਨਾਵਾਂ ਦਾ ਜ਼ਿਕਰ ਕਰਨਾ ਵੀ ਜਰੂਰੀ ਹੈ ਤਾਂ ਕਿ ਪਤਾ ਲੱਗ ਸਕੇ ਉਹਨਾਂ ਨੇ ਸਿੱਖੀ ਲਈ ਤੇ ਸਮਾਜ ਲਈ ਕੀ-ਕੀ ਕੀਤਾ।

*1. ਜਦੋਂ ਜੋੜਿਆਂ 'ਚ ਬੈਠ ਕੇ ਪ੍ਰਸ਼ਾਦ ਲੈਣਾ ਪੈਂਦਾ ਸੀ:-* ਫਿਰੋਜ਼ਪੁਰ ਵਿਖੇ ਗੁਰੂਦੁਆਰਾ ਅਕਾਲਗੜ੍ਹ ਸਾਹਿਬ ਵਿਖੇ ਗਿਆਨੀ ਜੀ ਹਰ ਮਹੀਨੇ ਭਾਸ਼ਨ ਦੇਣ ਆਇਆ ਕਰਦੇ ਸਨ। ਗੁਰੂਦੁਆਰੇ ਅੰਦਰ ਇੱਕ ਥੜੇ 'ਤੇ ਖੜਕੇ ਉਹ ਲੈਕਚਰ ਦਿਆ ਕਰਦੇ ਸਨ, ਪਰ ਜਦੋਂ ਦੇਗ ਵਰਤਾਈ ਜਾਂਦੀ ਸੀ ਤਾਂ ਉਹਨਾਂ ਨੂੰ ਥੜੇ ਦੇ ਹੇਠਾਂ ਜੋੜਿਆਂ ਵਿੱਚ ਬਹਿਕੇ ਦੇਗ ਲੈਣੀ ਪੈਂਦੀ ਸੀ। ਧੰਨ ਸਨ ਗਿਆਨੀ ਦਿੱਤ ਸਿੰਘ ਜੀ, ਇਹਨਾਂ ਹਾਲਾਤਾਂ ਵਿੱਚ ਵੀ ਅਗਲੇ ਮਹੀਨੇ ਫੇਰ ਲੈਕਚਰ ਦੇਣ ਆਉਂਦੇ ਸਨ।

2. ਬਾਬਾ ਖੇਮ ਸਿੰਘ ਬੇਦੀ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਰਾਬਰ ਗੱਦੀ ਲਾ ਕੇ ਬੈਠਿਆ ਕਰਦੇ ਸਨ ਅਤੇ ਪਰਿਕਰਮਾ ਵਿੱਚ ਮੂਰਤੀਆਂ ਰੱਖੀਆਂ ਹੋਈਆਂ ਸਨ। ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਹੀ ਸਨ ਜਿਹਨਾਂ ਨੇ ਕਿ ਬਾਬਾ ਬੇਦੀ ਦੇ ਹੇਠੋਂ ਗੱਦੀ ਚੁੱਕ ਕੇ ਬਾਹਰ ਸੜਕ 'ਤੇ ਸੁੱਟੀ ਸੀ ਤੇ ਪਰਿਕਰਮਾਂ ਵਿੱਚੋਂ ਮੂਰਤੀਆਂ ਹਟਾਈਆਂ ਸਨ।

3. ਉਪਰੋਕਤ ਘਟਨਾਂ ਉਪਰੰਤ ਪ੍ਰੋ. ਗੁਰਮੁਖ ਸਿੰਘ ਨੂੰ 18 ਮਾਰਚ 1888 ਵਿੱਚ ਪੰਥ ਤੋਂ ਛੇਕ ਦਿਤਾ ਸੀ ਮੁੜ 1995 ਵਿੱਚ ਮਰਨ ਉਪਰੰਤ ਇੱਕ ਹੁਕਮਨਾਮੇ ਰਾਹੀਂ ਵਾਪਸ ਪੰਥ ਵਿੱਚ ਲਿਆ ਗਿਆ ਸੀ। ਉਸ ਸਮੇਂ ਗਿਆਨੀ ਦਿੱਤ ਸਿੰਘ ਜੀ ਨੇ "ਸਵਪਨ" ਨਾਂ ਦਾ ਨਾਟਕ ਲਿਖਿਆ, ਜੋ ਬਾਬੇ ਬੇਦੀ ਵਰਗਿਆਂ ਤੇ ਇੱਕ ਵਿਅੰਗ ਸੀ। ਗਿਆਨੀ ਜੀ 'ਤੇ ਮੁਕਦਮਾ ਚਲਾਇਆ ਗਿਆ ਤੇ ਹੇਠਲੀ ਅਦਾਲਤ ਨੇ ਉਹਨਾਂ ਨੂੰ 51 ਰੁਪਏ ਜੁਰਮਾਨਾ ਕਰ ਦਿੱਤਾ ਸੀ ਪਰ ਉਪਰਲੀ ਅਦਾਲਤ ਨੇ ਅਪੀਲ ਉਪਰੰਤ ਇਹ ਜੁਰਮਾਨਾ ਮੁਆਫ ਕਰਕੇ ਗਿਆਨੀ ਜੀ ਨੂੰ ਬਰੀ ਕਰ ਦਿੱਤਾ ਸੀ।

4. ਖਾਲਸਾ ਕਾਲਜ ਅੰਮ੍ਰਿਤਸਰ ਦੀ ਸਥਾਪਨਾ ਸਿੰਘ ਸਭਾ ਲਾਹੌਰ ਦੀ ਘਾਲਣਾ ਦਾ ਹੀ ਨਤੀਜਾ ਹੈ। ਗਿਆਨੀ ਦਿੱਤ ਸਿੰਘ ਆਖਰੀ ਸਮੇਂ ਤੱਕ ਇਸ ਦੀ ਵਰਕਿੰਗ ਕਮੇਟੀ ਦੇ ਮੈਂਬਰ ਰਹੇ। ਕਾਲਜ ਲਈ ਪੰਜਾਬੀ ਦੀਆਂ ਪਾਠ ਪੁਸਤਕਾਂ ਗਿਆਨੀ ਦਿੱਤ ਸਿੰਘ ਜੀ ਦੁਆਰਾ ਲਿਖੀਆਂ ਗਈਆਂ ਸਨ। 1905 ਤੋਂ ਅੱਜ ਤੱਕ ਇਸ ਕਾਲਜ ਵਲੋਂ ਹਰ ਸਾਲ ਪਹਿਲੇ ਨੰਬਰ ਤੇ ਆਉਂਣ ਵਾਲੇ ਵਿਦਿਆਰਥੀਆਂ ਨੂੰ ਗਿਆਨੀ ਦਿੱਤ ਸਿੰਘ ਗੋਲਡ ਮੈਡਲ ਦਿੱਤਾ ਜਾਂਦਾ ਹੈ।

ਇਸ ਦੀ ਉਸਾਰੀ ਮੌਕੇ ਮਾਇਆ ਇਕੱਠੀ ਕਰਨ ਸਬੰਧੀ ਇੱਕ ਵਿਸ਼ੇਸ਼ ਮੀਟਿੰਗ ਹੋਈ ਜਿਸ ਵਿੱਚ ਸ. ਦਿਆਲ ਸਿੰਘ ਮਜੀਠੀਏ ਨੇ ਇਹ ਐਲਾਨ ਕਰ ਦਿਤਾ ਸੀ ਕਿ ਬਿਲਡਿੰਗ ਤੇ ਸਾਰਾ ਖਰਚਾ ਮੈਂ ਕਰਾਂਗਾ ਪਰ ਸ਼ਰਤ ਹੈ ਕਿ ਕਾਲਜ ਦਾ ਨਾਂ ਮੇਰੇ ਨਾਂ 'ਤੇ ਰੱਖਿਆ ਜਾਵੇ। ਗਿਆਨੀ ਦਿੱਤ ਸਿੰਘ ਤੇ ਪ੍ਰੋ. ਗੁਰਮੁਖ ਸਿੰਘ ਨੇ ਇਸ ਸ਼ਰਤ ਦਾ ਡੱਟ ਕੇ ਵਿਰੋਧ ਕੀਤਾ ਤੇ ਇਸ ਕਾਲਜ ਦਾ ਨਾਂ ਖਾਲਸਾ ਕਾਲਜ ਹੀ ਰੱਖਣ ਲਈ ਸਫਲ ਹੋਏ ਤੇ ਮਾਇਆ ਇਲਾਕੇ ਵਿਚੋਂ ਘਰ-ਘਰ ਜਾ ਕੇ ਇਕੱਤਰ ਕੀਤੀ ਤੇ 1893 ਵਿੱਚ ਇਹ ਕਾਲਜ ਮਿਡਲ ਸਕੂਲ ਦੇ ਰੂਪ ਵਿੱਚ ਸ਼ੁਰੂ ਹੋ ਗਿਆ ਸੀ।

5. ਆਰੀਆ ਸਮਾਜ ਦੀ ਨੀਂਹ ਸਵਾਮੀ ਦਿਯਾ ਨੰਦ ਵਲੋਂ 10 ਅਪ੍ਰੈਲ 1875 ਨੂੰ ਬੰਬਈ ਵਿਖੇ ਰੱਖੀ ਗਈ ਤੇ ਉਹ 1877 ਵਿੱਚ ਇਸ ਦੇ ਪ੍ਰਚਾਰ ਲਈ ਪੰਜਾਬ ਆਏ। ਇਸ ਫੇਰੀ ਦੌਰਾਨ

ਗਿਆਨੀ ਜੀ ਨੇ ਤਿੰਨ ਵਾਰੀ ਤਿੰਨ ਵੱਖ-ਵੱਖ ਵਿਸ਼ਿਆਂ 'ਤੇ ਸਵਾਮੀ ਦਯਾ ਨੰਦ ਨਾਲ ਬਹਿਸਾਂ ਕੀਤੀਆਂ ਤੇ ਤਿੰਨਾਂ ਵਿੱਚ ਜਿੱਤ ਪ੍ਰਾਪਤ ਕੀਤੀ ਸੀ।

***ਪਹਿਲੀ ਬਹਿਸ ਜਗਤ ਦਾ ਕਰਤਾ ਕੌਣ ਹੈ?***

19 ਅਪ੍ਰੈਲ 1877 ਨੂੰ। ਦੂਜੀ 24ਤੋਂ 27 ਅਪ੍ਰੈਲ 1877 ਨੂੰ। ***ਵੇਦਾਂ ਦਾ ਕਰਤਾ ਈਸ਼ਵਰ ਨਹੀਂ*** ਦੇ ਵਿਸ਼ੇ 'ਤੇ ਅਤੇ ਤੀਜੀ ਬਹਿਸ 24 ਜੂਨ ਤੋਂ 27 ਜੂਨ 1877 ਤੱਕ ***ਮੁਕਤੀ ਦਾ ਸਰੂਪ ਕਿਆ ਹੈ*** ਵਿਸ਼ੇ ਤੇ ਹੋਈ। ਇਹਨਾਂ ਜਿੱਤਾਂ ਨਾਲ ਗਿਆਨੀ ਜੀ ਦੀ ਵਿਦਵਤਾ ਦੀ ਚਾਰੇ ਪਾਸੇ ਧੂੰਮ ਮੱਚ ਗਈ ਸੀ।

ਬਾਅਦ ਵਿੱਚ ਗਿਆਨੀ ਜੀ ਨੇ ਇਹਨਾਂ ਬਹਿਸਾਂ ਨੂੰ ਕਿਤਾਬੀ ਰੂਪ ਦਿੱਤਾ,ਜਿਸਦਾ ਨਾਮ ਸੀ "ਮੇਰਾ ਤੇ ਸਾਧੂ ਦਯਾਨੰਦ ਦਾ ਸੰਬਾਦ।" ਇਸ ਨਾਲ ਸਿੱਖ ਹਲਕਿਆਂ ਵਿੱਚ ਗਿਆਨੀ ਜੀ ਧਾਂਕ ਜਮ ਗਈ ਸੀ। ਅੱਜ ਵੀ ਇਸ ਪੁਸਤਕ ਨੂੰ ਹਰ ਸਿੱਖ ਪੜ੍ਹਨ ਦੀ ਤੀਬਰ ਇ ਛਾ ਰੱਖਦਾ ਹੈ।

6. ਸਮਾਜ ਵਿੱਚ ਫੈਲੀਆਂ ਅਨੇਕਾਂ ਤਰ੍ਹਾਂ ਦੀਆਂ ਕੁਰੀਤੀਆਂ ਨੂੰ ਠੱਲ ਪਾਉਣ ਲਈ ਗੁੱਗਾ ਗਪੌੜਾ, ਸੁਲਤਾਨ ਪੁਆੜਾ, ਨਕਲੀ ਸਿੱਖ ਪ੍ਰਬੋਧ, ਮੀਰਾਂ ਮਨੌਤ, ਆਰਤੀ ਪ੍ਰਬੋਧ, ਪੰਮਾ ਪ੍ਰਬੋਧ, ਡਰਪੋਕ ਸਿੰਘ ਦਲੇਰ ਸਿੰਘ, ਦੰਭ ਬਿਦਾਰਨ, ਗੁਰਮਤਿ ਆਰਤੀ ਪ੍ਰਬੋਧ, ਧਰਮ ਦਰਪਣ ਆਦਿ ਲਿਖੀਆ। 'ਦੁਰਗਾ ਪ੍ਰਬੋਧ' ਨਾਮੀ ਆਪਣੀ ਸ਼ਾਹਕਾਰ ਰਚਨਾ ਰਾਹੀਂ ਇਸ ਪ੍ਰਚਲਤ ਕਹਾਣੀ ਨੂੰ ਝੁਠਲਾਉਣ ਵਿੱਚ ਸਫਲਤਾ ਪ੍ਰਾਪਤ ਕੀਤੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੁਰਗਾ ਦੇ ਪੁਜਾਰੀ ਸਨ।

ਇਸ ਤਰ੍ਹਾਂ ਭਲੀ ਭਾਂਤ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਹ ਸਿੱਖ ਕੌਮ ਦੇ ਬਹੁਤ ਹੀ ਮਾਣ ਮੱਤੇ ਵਿਦਵਾਨ ਸਨ ਪਰ ਕੌਮ ਨੇ ਉਹਨਾਂ ਨੂੰ ਬਿਲਕੁਲ ਹੀ ਭੁਲਾ ਦਿੱਤਾ ਹੈ। 2001 ਵਿੱਚ ਉਹਨਾਂ ਦੀ 100 ਸਾਲਾਂ ਬਾਦ ਸਮੇਂ ਸ.ਨਸੀਬ ਸਿੰਘ ਸੇਵਕ ਦੀ ਪ੍ਰਧਾਨਗੀ ਹੇਠ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਬਣਾਈ ਗਈ ਜਿਸ ਨੇ ਗਿਆਨੀ ਜੀ ਦੀ ਯਾਦ ਨੂੰ ਤਾਜਾ ਰੱਖਣ ਲਈ ਯਤਨ ਅਰੰਭੇ ਹੋਏ ਹਨ ਤੇ ਉਹਨਾਂ ਦੀ ਸੋਚ ਨੂੰ ਘਰ ਘਰ ਪੁੱਜਦਾ ਕਰਨ ਲਈ ਸਿਰ ਤੋੜ ਕੋਸ਼ਿਸ਼ਾਂ ਕਰ ਰਹੀ ਹੈ।

ਇਸੇ ਲੜੀ ਤਹਿਤ ਪਿਛਲੇ 3 ਸਾਲਾਂ ਤੋਂ ਉਹਨਾਂ ਦੇ ਨਾਂ ਤੇ ਮਹੀਨਾਵਾਰ ਪੰਜਾਬੀ ਮੈਗਜ਼ੀਨ "ਭਾਈ ਦਿੱਤ ਸਿੰਘ ਪੱਤ੍ਰਿਕਾ" ਲਗਾਤਾਰ ਛੱਪ ਰਹੀ ਹੈ ਜਿਸ ਵਿੱਚ ਉਹਨਾਂ ਵੱਲੋਂ ਪ੍ਰਕਾਸ਼ਿਤ ਖਾਲਸਾ ਅਖ਼ਬਾਰ ਲਾਹੌਰ ਤੇ ਖਾਸ-ਖਾਸ ਰਚਨਾਵਾਂ ਦੀਆਂ ਵੰਨਗੀਆਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਹਨ। ਜਿਸ ਨੂੰ ਅੰਤਰਰਾਸ਼ਟਰੀ ਪੱਧਰ ਤੇ ਖਾਸ ਹੁੰਗਾਰਾ ਮਿਲ ਰਿਹਾ ਹੈ।

ਇਸ ਨਿਮਾਣੇ ਜਿਹੇ ਹੰਭਲੇ ਨਾਲ ਇਕ ਸਦੀ ਪਿਛੋਂ ਭਾਵੇਂ ਦੇਰ ਆਏ ਦਰੁਸਤ ਆਏ ਮੁਤਾਬਿਕ ਵਿਸ਼ਵ ਭਰ ਦੀਆਂ ਸਮੂਹ ਸੰਗਤਾਂ ਵਿੱਚ ਕਾਫੀ ਜਾਗ੍ਰਿਤੀ ਆਈ ਹੈ। ਬਹੁਤ ਸਾਰੇ ਗਿਆਨੀ ਜੀ ਦੀ ਸੋਚ ਨਾਲ ਜੁੜੇ ਹਨ, ਉਹਨਾਂ ਦੇ ਸਾਹਿਤ ਤੋਂ ਜਾਣੂ ਹੋਏ ਹਨ, ਕੌਮ ਲਈ, ਸਮਾਜ ਲਈ, ਕੀਤੇ ਵਡੇਰੇ ਕਾਰਜਾਂ ਪ੍ਰਤੀ ਜਾਣਕਾਰੀ ਪ੍ਰਾਪਤ ਹੋਈ ਹੈ।

ਡਾ. ਇੰਦਰਜੀਤ ਸਿੰਘ ਗੋਗੋਆਣੀ, ਡਾ. ਸੰਦੀਪ ਕੌਰ ਤੇ ਡਾ ਸੁਰਿੰਦਰ ਕੌਰ ਭਾਈਆਂ ਨੇ ਗਿਆਨੀ ਜੀ ਦੇ ਨਾਂ ਤੇ ਪੀ.ਐਚ.ਡੀ ਕਰ ਲਈ ਹੈ। ਕਈ ਯੂਨੀਵਰਸਿਟੀਆਂ ਖਾਸ ਕਰਕੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਤੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿੱਚ ਤੇ ਹੋਰ ਕਈ ਯੂਨੀਵਰਸਿਟੀਆਂ ਵਿੱਚ ਅੱਜ ਕੱਲ ਬਹੁਤ ਸਾਰੇ ਵਿਦਿਆਰਥੀ ਐਮ.ਫਿਲ ਕਰ ਰਹੇ ਹਨ। ਇਸ ਤੋਂ ਬਿਨਾਂ ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿੱਚ ਉਹਨਾਂ ਦੇ ਨਾਂ 'ਤੇ ਬਹੁਤ ਸਾਰੀਆਂ ਲਾਇਬਰੇਰੀਆਂ, ਗੁਰਦੁਆਰੇ, ਸਕੂਲ, ਸੰਸਥਾਵਾਂ, ਸਾਹਿਤ ਸਭਾਵਾਂ, ਨੌਜੁਆਨ ਸਭਾਵਾਂ ਅਤੇ ਆਡੀਟੋਰੀਅਮ ਆਦਿ ਬਣੇ ਹਨ, ਪਰ ਇਹ ਕਾਫੀ ਨਹੀਂ।

ਫਿਰ ਵੀ ਇਸ ਵਿੱਚ ਕੋਈ ਅੱਤਕਥਨੀ ਨਹੀਂ ਕਿ ਪੂਰੀ ਸਦੀ ਅਣਗੌਲੇ ਕੀਤੇ ਗਏ ਇਸ ਮਹਾਨ ਸਿੱਖ ਵਿਦਵਾਨ ਦੀ ਅਤੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ ਕਿਉਂਕਿ ਅੱਜ ਵੀ ਹਾਲਾਤ ਠੀਕ ਉਸੇ ਤਰ੍ਹਾਂ ਦੇ ਹਨ ਜੋ ਗਿਆਨੀ ਦਿੱਤ ਸਿੰਘ ਦੇ ਸਮੇਂ ਵਿੱਚ ਸਨ। ਸਮੇਂ ਦੀ ਮੰਗ ਹੈ ਕਿ ਧਾਰਮਿਕ ਸਿੱਖ ਸੰਸਥਾਵਾਂ ਤੇ ਸ਼੍ਰੋਮਣੀ ਕਮੇਟੀ, ਗਿਆਨੀ ਦਿੱਤ ਸਿੰਘ ਜੀ ਦੀਆਂ ਯਾਦਗਾਰਾਂ ਸਥਾਪਿੱਤ ਕਰਨ, ......

ਬਾਕੀ ਸਫ਼ਾ 42 'ਤੇ

ਲੜੀਵਾਰ

ਚੌਥੀ ਕਿਸ਼ਤ

# ਮੇਰਾ ਅਤੇ ਸਾਧੂ ਦਯਾ ਨੰਦ ਦਾ ਸੰਬਾਦ

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ



## ਤੀਜੀ ਵੇਰ ਪ੍ਰਸ਼ਨੋਤ੍ਰ

*ਦੋਹਿਰਾ:-*

*ਹੁਣ ਤੀਜਾ ਭੀ ਸੁਣ ਲਵੋ ਜੋ ਹੋਇਆ ਵਿਰਤਾਂਤ।*
*ਮੁਕਤ ਪੱਖ ਪਰ ਪੁੱਛਨਾ ਕੀਤੀ ਹੋਇ ਇਕਾਂਤ॥1॥*

ਤੀਸਰੀ ਵੇਰ ਸੁਆਮੀ ਜੀ ਰਾਇ ਮੇਲਾ ਰਾਮ ਸਾਹਿਬ ਦੇ ਤਾਲਾਬ ਉੱਪਰ ਉਤਰੇ ਜਦ ਮੈਨੂੰ ਖਬਰ ਹੋਈ ਕਿ ਹੁਣ ਉਹੀ ਮਹਾਤਮਾ ਫੇਰ ਆਏ ਹਨ ਜਿਥੇ ਮੈਂ ਓਥੇ ਹੀ ਪੁੱਜਾ ਪਰੰਤੂ ਉਸ ਵੇਲੇ ਮੈਂ ਇਕੱਲਾ ਹੀ ਸਾਂ॥

ਜਦ ਮੈਂ ਪਉੜੀਆਂ ਚੜ੍ਹ ਕੇ ਗਿਆ ਤਾਂ ਕਿਆ ਦੇਖਿਆ ਕਿ ਸੁਆਮੀ ਜੀ ਗਲੀਚੇ ਪਰ ਤਕੀਆ ਲਗਾਈਂ ਬੈਠੇ ਹਨ ਅਰ ਉਨ੍ਹਾਂ ਦੇ ਪਾਸ ਇਕ ਬਾਬੂ ਬੰਗਾਲੀ ਬੈਠਾ ਹੈ ਅਰ ਦੋ ਤਿੰਨ ਰੇਲ ਦੇ ਹੋਰ ਪੰਜਾਬੀ ਬਾਬੂ ਹਨ ਜਿਨ੍ਹਾਂ ਨਾਲ ਕੁਛ ਉੱਤ੍ਰ ਪ੍ਰਸ਼ਨ ਕਰ ਰਹੇ ਹਨ ਪਰ ਓਹ ਸਤ ਬਚਨ ਹੀ ਉਚਰਦੇ ਹਨ ਅਤੇ ਅੱਗੋਂ ਕੁਝ ਉੱਤ੍ਰ ਨਹੀਂ ਦੇਂਦੇ॥

ਮੇਰਾ ਅੱਗੋਂ ਦਾ ਹੀ ਡਰ ਲੱਥਾ ਹੋਇਆ ਸੀ ਜਿਸ ਤੇ ਨਿਰਭੈ ਹੋ ਕੇ ਆ ਬੈਠਾ ਅਰ ਕੇਵਲ ਇਤਨਾ ਹੀ ਆਖਿਆ ਕਿ ਸੰਤ ਜੀ ਆਪ ਅੱਛੇ ਹੈਂ ਜਿਸ ਦਾ ਉੱਤ੍ਰ ਉਨ੍ਹਾਂ ਨੇ ਇਹ ਦਿੱਤਾ ਕਿ "ਆਪ ਭੀ ਅਨੰਦ ਹੈਂ।"

ਦਸ ਕੁ ਮਿੰਟ ਮਗਰੋਂ ਮੈਂਨੇ ਕਿਹਾ ਕਿ ਸੰਤ ਜੀ ਕਾਰਨ ਵਾਚ ਅਰ ਵੇਦ ਵਿਖਯ ਪਰ ਤਾਂ ਮੇਰਾ ਆਪ ਨਾਲ ਉੱਤ੍ਰ ਪ੍ਰਸ਼ਨ ਹੋ ਚੁਕਿਆ ਹੈ ਪਰੰਤੂ ਹੁਣ ਮੁਕਤੀ ਦੇ ਬਾਰੇ ਵਿੱਚ ਪੁੱਛਨਾ ਚਾਹੁੰਦਾ ਹਾਂ ਕਿ ਆਪ ਦਾ ਕਿਆ ਖਿਆਲ ਹੈ?

*ਦੋਹਿਰਾ:-*

*ਸੁਣਦੇ ਹੀ ਇਸ ਗੱਲ ਨੂੰ ਬੋਲੇ ਮਨ ਘਬਰਾਇ॥*
*ਜਾਤਾ ਸਾਨੂੰ ਆਪਣੀ ਓਹੋ ਵੱਡੀ ਬਲਾਇ॥2॥*
*ਪੁੱਛ ਲਵੋ ਓਹ ਭੀ ਤੁਸੀਂ ਪਰ ਮੈਂ ਝਗੜੂੰ ਨਾਹਿ॥*
*ਅਪਨੇ ਨਿਸਚੇ ਨੂੰ ਕਰੂ ਪ੍ਰਗਟ ਸਭ ਕੇ ਮਾਹਿ॥3॥*
*ਜਿਸ ਪਰ ਮੈਂ ਫਿਰ ਇਹ ਕਹੀ ਕਿਆ ਝਗੜੇ ਕੀ ਬਾਤ।*
*ਉੱਤ੍ਰ ਪ੍ਰਸ਼ਨ ਸਦਾ ਤੇ ਬਿਨ ਬਾਤਨ ਪਰ ਆਤ॥4॥*

*ਭਾਵ:-*

ਜਦ ਮੈਂ ਮੁਕਤੀ ਦੇ ਪ੍ਰਸੰਗ ਪਰ ਪੁੱਛਨਾ ਚਾਹਿਆ ਤਦ ਜਿਸ ਤਰ੍ਹਾਂ ਅੱਗ ਦੀ ਡਰੀ ਟਟਿਆਨੇ ਤੇ ਡਰਦੀ ਹੈ ਇਸੇ ਤਰ੍ਹਾਂ ਡਾਕਟਰ ਰਹੀਮ ਖਾਂ ਦੀ ਕੋਠੀ ਤੇ ਡਰੇ ਹੋਏ ਸੁਆਮੀ ਜੀ ਆਖਨ ਲੱਗੇ ਕਿ ਤੁਹਾਡੇ ਨਾਲ ਝਗੜਾ ਨਹੀਂ ਕਰਾਂਗਾ ਪਰ ਅਪਨਾ ਨਿਸਚਾ ਦੱਸਾਂਗਾ ਕਿ ਮੁਕਤੀ ਦੇ ਵਿਖਯ ਵਿੱਚ ਕਿਆ ਹੈ ਜਿਸ ਦਾ ਉੱਤਰ ਮੈਂ ਇਤਨਾ ਹੀ ਦਿਤਾ ਕਿ ਝਗੜੇ ਦੀ ਕੋਈ ਬਾਤ ਨਹੀਂ ਹੈ ਕਿੰਤੂ ਇਨ੍ਹਾਂ ਪਰਸੰਗਾਂ ਪਰ ਸਦਾ ਤੇ ਉੱਤ੍ਰ ਪ੍ਰਸ਼ਨ ਹੁੰਦੇ ਚਲੇ ਆਏ ਹਨ। ਸੋ ਮੈਂ ਕੋਈ ਨਵੀਂ ਬਾਤ ਨਹੀਂ ਪੁੱਛਦਾ ਪਰੰਤੂ ਮੈਂ ਆਪ ਦੇ ਨਿਸਚੇ ਵਿਚ ਜਿਥੇ ਅਪਨੀ ਬੁਧਿ ਅਨੁਸਾਰ ਸੰਸਾ ਪਾਵਾਂਗਾ ਉਥੇ ਜ਼ਰੂਰ ਪੁੱਛਾਂਗਾ ਕਿ ਇਹ ਕਿਸ ਤਰ੍ਹਾਂ ਹੈ॥

*ਦੋਹਿਰਾ:-*

*ਇਤਨੀ ਸੁਨਕੇ ਬਾਤ ਨੂੰ ਮੰਨ ਗਏ ਮੁਰਝਾਇ।*
*ਆਖਨ ਜੋ ਕੁਛ ਮੁਝ ਨੂੰ ਆਵੇ ਦਊਂ ਸੁਨਾਇ॥5॥*
*ਇਸ ਤੋਂ ਅੱਗੇ ਮੈਂ ਕਿਹਾ ਤੁਮਰੇ ਮਤ ਮਹਿ ਮੇਖ।*
*ਕਹੋ ਕੌਨ ਵਿਧ ਹੈ ਲਿਖੀ ਜੋ ਸਮਝੋ ਨਿਰਦੋਖ।*

*ਭਾਵ:-*

ਜਦ ਉਨ੍ਹਾਂ ਨੇ ਆਗਿਆ ਦੇ ਦਿੱਤੀ ਤਦ ਮੈਂ ਪੁਛਿਆ ਕਿ ਸੁਆਮੀ ਜੀ ਆਪ ਦੇ ਮਤ ਵਿੱਚ ਮੁਕਤੀ ਦਾ ਕਿਆ ਸਰੂਪ ਹੈ ਅਤੇ ਉਸ ਦਾ ਲੱਖਣ ਕਿਆ ਹੈ?

ਸੁਆਮੀ ਜੀ ਨੇ ਉਤ੍ਰ ਦਿੱਤਾ ਕਿ ਮੁਕਤੀ ਦਾ ਅਰਥ ਛੁੱਟ ਜਾਨਾ ਹੈ। ਇਸ ਪਰ ਮੈਂ ਕਿਹਾ ਕਿ ਇਹ ਤਾਂ ਮੁਕਤੀ ਪਦ ਦਾ ਅਰਥ ਹੈ ਪਰੰਤੂ ਮੇਰਾ ਤਾਤ ਪਰਜ ਮੁਛਨ ਦਾ ਇਹ ਹੈ ਕਿ

ਛੁੱਟਨਾ ਕਿਆ ਵਸਤੂ ਹੈ ਅਤੇ ਕਿਨਾਂ ਬਾਤਾਂ ਤੇ ਛੁੱਟਨਾ ਹੈ।

ਇਸ ਦਾ ਉੱਤਰ ਸੁਆਮੀ ਜੀ ਨੇ ਇਹ ਦਿੱਤਾ ਕਿ ਛੁੱਟਨ ਵਾਲੀ ਵਸਤੂ ਜੀਵਾਤਮਾ ਹੈ ਅਰ ਛੁੱਟਨਾ ਦੇਹ ਵਿਚੋਂ ਹੈ ਜਿਸਤੇ ਜੀਵ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ।

ਇਸ ਪਰ ਮੈ ਇਹ ਆਖਿਆ ਕਿ ਜੀਵ ਕਿਸ ਨੂੰ ਆਖਦੇ ਹਨ ਅਤੇ ਕਿਆ ਸਰੀਰ ਦੇ ਤਿਆਗ ਦਾ ਨਾਮ ਹੀ ਮੁਕਤੀ ਹੈ? ਕਿੰਤੂ ਜੇ ਇਹੋ ਆਪ ਦਾ ਮਤ ਹੈ ਤਾਂ ਇੰਹ ਚਾਰ ਵਾਕ ਮਤ ਵਾਲੇ ਭੀ ਮੰਨਦੇ ਹਨ ਕਿ ਮਰ ਗਿਆ ਤਾਂ ਮੁਕਤੀ ਪਾ ਲਈ ਫਿਰ ਆਪ ਅਤੇ ਚਾਰ ਵਾਕ ਮਤ ਵਾਲੇ ਭੀ ਮੰਨਦੇ ਹਨ ਕਿ ਮਰ ਗਿਆ ਤਾਂ ਮੁਕਤੀ ਪਾ ਲਈ ਫਿਰ ਆਪ ਅਤੇ ਚਾਰ ਵਾਕ ਮਤ ਵਿੱਚ ਕਿਆ ਭੇਦ ਹੈ?

ਇਸ ਕਥਨ ਪਰ ਸੋਚਨ ਲੱਗੇ ਅਰ ਚਾਰ ਪੰਜ ਮਿੰਟ ਮਗਰੋਂ ਬੋਲੇ ਕਿ ਜੀਵ ਉਸ ਸੂਖਮ ਤੇ ਚੇਤਨ ਵਸਤੂ ਦਾ ਨਾਮ ਹੈ ਜੋ ਇਸ ਦੇਹੀ ਦੀ ਅਭਿਮਾਨੀ ਹੈ, ਅਰ ਚਾਰ ਵਾਕ ਮਤ ਵਾਲੇ ਨਾਸਤਕ ਹਨ ਕਿਉਂਕਿ ਉਹ ਵੇਦ ਨੂੰ ਨਹੀਂ ਮੰਨਦੇ।

ਫਿਰ ਮੈਂ ਪੁਛਿਆ ਕਿ ਜਦ ਜੀਵ ਇਸ ਦੇਹ ਨੂੰ ਤਿਆਗ ਦੇਂਦਾ ਹੈ ਤਦ ਇਸ ਦੇ ਅਭਮਾਨ ਤੇ ਰਹਿਤ ਹੋ ਕੇ ਫਿਰ ਕਿਆ ਰੂਪ ਰੱਖਦਾ ਹੈ ਅਰ ਕਿਥੇ ਰਹਿੰਦਾ ਹੈ?

ਇਸੇ ਤਰ੍ਹਾਂ ਜੋ ਚਾਰ ਵਾਕ ਨਾਸਤਕ ਹੋ ਕੇ ਮਰਨ ਨੂੰ ਮੁਕਤੀ ਆਖਦੇ ਹਨ ਸੋਈ ਆਪ ਵੇਦ ਦੇ ਮੰਨਨੇ ਵਾਲੇ ਆਸਤਕ ਮੰਨਦੇ ਹੋ ਫਿਰ ਆਪ ਅਰ ਉਨ੍ਹਾਂ ਵਿੱਚ ਕਿਆ ਭੇਦ ਹੈ, ਕਿਉਂਕਿ ਮੁਕਤੀ ਪੱਖ ਤਾਂ ਦੋਨਾਂ ਦਾ ਕੱਠਾ ਹੀ ਹੈ।

ਇਸ ਦਾ ਉੱਤਰ ਇਹ ਦਿੱਤਾ ਕਿ ਜੀਵ ਦਾ ਸਰੂਪ ਓਹੋ ਰਹਿੰਦਾ ਹੈ ਜੋ ਦੇਹ ਵਿੱਚ ਸਾ ਪ੍ਰੰਤੂ ਸੁਤੰਤ੍ਰ ਹੁੰਦਾ ਹੈ ਇਸ ਵਾਸਤੇ ਜਿਸ ਜਗ੍ਹਾ ਇੱਛਾ ਹੁੰਦੀ ਹੈ ਓਥੇ ਰਹਿੰਦਾ ਹੈ।

ਚਾਰ ਵਾਕ ਜੀਵ ਦਾ ਨਾਸ ਮੰਨਦੇ ਹਨ ਪ੍ਰੰਤੂ ਅਸੀਂ ਨਹੀਂ ਮੰਨਦੇ ਇਹੋ ਸਾਡੇ ਵਿੱਚ ਅਰ ਉਨ੍ਹਾਂ ਵਿੱਚ ਭੇਦ ਹੈ।

ਇਸ ਪਰ ਮੈਂ ਕਿਹਾ ਕਿ ਜੇ ਓਹ ਜੀਵ ਦੇਹ ਤਿਆਗ ਕੇ ਭੀ ਓਸੇ ਤਰ੍ਹਾਂ ਰਹਿੰਦਾ ਹੈ ਤਾਂ ਉਸ ਨੂੰ ਅਪਨਾ ਪਤਾ ਹੁੰਦਾ ਹੈ ਕਿ ਨਹੀਂ ਅਰ ਇਹ ਜਾਨ ਸਕਦਾ ਹੈ ਕਿ ਨਹੀਂ ਜੋ ਮੈਂ ਫਲਾਨਾ ਜੀਵ ਹਾਂ।

ਇਸੇ ਪ੍ਰਕਾਰ ਚਾਰ ਵਾਕ ਭੀ ਜੀਵ ਦਾ ਨਾਸ ਨਹੀਂ ਮੰਨਦੇ ਕਿੰਤੂ ਉਹ ਜੀਵ ਦਾ ਪਰਾਦੁਰ ਭਾਵ ਤੱਤਾਂ ਵਿੱਚ ਮੰਨਦੇ ਹਨ ਅਰ ਓਹ ਇਹ ਆਖਦੇ ਹਨ ਕਿ ਜੀਵ ਇੱਕ ਪ੍ਰਕਾਰ ਦੀ ਚੇਤਨਾ ਸੱਤਾ ਹੈ ਜੋ ਤੱਤਾਂ ਦੇ ਮਿਲਾਪ ਨਾਲ ਉਤਪੱਤ ਹੋ ਜਾਂਦੀ ਹੈ, ਜਿਸ ਤਰ੍ਹਾਂ ਚੂਨਾ ਕੱਥਾ ਪਾਨ ਮਿਲਾਉਣੇ ਤੇ ਲਾਲ ਰੰਗ ਉਤਪੱਤ ਹੋ ਜਾਂਦਾ ਹੈ, ਸੋ ਇਸ ਤੇ ਇਹ ਪਾਇਆ ਜਾਂਦਾ ਹੈ ਕਿ ਉਹ ਜੀਵ ਦਾ ਪਰਾਦੁਰ ਭਾਵ ਤੱਤਾਂ ਵਿੱਚ ਮੰਨਦੇ ਹਨ, ਅਰ ਇਨ੍ਹਾਂ ਦੇ ਵਿਯੋਗ ਤੇ ਉਸ ਦਾ ਲਯ ਮੰਨਦੇ ਹਨ, ਪਰੰਤੂ ਨਾਸ ਇਕ ਹੋਰ ਪਦਾਰਥ ਹੈ ਜੋ ਵਸਤੂ ਦੀ ਅਸਲੀਅਤ ਨੂੰ ਹੀ ਦੂਰ ਕਰ ਦੇਂਦਾ ਹੈ ਸੋ ਇਹ ਚਾਰ ਵਾਕ ਦਾ ਤਾਤਪਰਜ ਨਹੀਂ ਹੈ॥

ਸੁਆਮੀ ਜੀ ਨੇ ਆਖਯਾ ਕਿ ਤੁਹਾਡੇ ਪਹਿਲੇ ਪ੍ਰਸ਼ਨ ਦਾ ਉੱਤਰ ਤਾਂ ਇਤਨਾ ਹੀ ਹੈ ਕਿ ਉਸ ਜੀਵ ਆਤਮਾ ਨੂੰ ਗਯਾਨ ਰਹਿੰਦਾ ਹੈ, ਕਿਉਂਕਿ ਗਯਾਨ ਚੇਤਨ ਜੀਵਾਤਮਾ ਦਾ ਧਰਮ ਹੈ ਇਸ ਵਾਸਤੇ ਜੜ੍ਹ ਦੇਹ ਦੇ ਤਯਾਗ ਮਗਰੋਂ ਓਹੋ ਚੇਤਨ ਗਯਾਨ ਸਰੂਪ ਹੈ।

ਦੂਸਰੇ ਪ੍ਰਸ਼ਨ ਦਾ ਇਹ ਉੱਤਰ ਹੈ ਕਿ ਸਾਡਾ ਤਾਤਪਰਜ ਚਾਰ ਵਾਕ ਮਤ ਵਿੱਚ ਜੀਵ ਦਾ ਨਾਸ ਮੰਨਨ ਤੇ ਉਸ ਦਾ ਅਭਾਵ ਅੰਗੀਕਾਰ ਹੈ, ਸੋ ਅਭਾਵ ਚਾਰ ਪ੍ਰਕਾਰ ਦਾ ਹੁੰਦਾ ਹੈ, ਪ੍ਰਾਗਾ ਭਾਵ, ਪਧ੍ਰੰਸਾ ਭਾਵ, ਅੰਨਯੋ ਅੰਣਯਾ ਭਾਵ ਅਤੇ ਅਤਯੰਤਾ ਭਾਵ ਸੋ ਚਾਰ ਵਾਕ ਭੀ ਇਕ ਪ੍ਰਕਾਰ ਦਾ ਨਾਸ ਸਮਝਿਆ ਜਾਂਦਾ ਹੈ ਜਿਸ ਨੂੰ ਸੁਨ ਕੇ ਮੈਂ ਇਹ ਆਖਯਾ:-

*ਦੋਹਿਰਾ:-*

***ਚੇਤਨ ਹੇਤੂ ਗਯਾਨ ਦਾ ਨਹੀਂ ਸਰਬ ਦਾ ਸੱਤ।***
***ਸੁਖ ਤਪ ਮਹਿ ਨਹਿ ਜਾਨਦਾ ਅਪਨੇ ਘਰ ਦੀ ਗੱਤ॥ 7॥***

***ਭਾਵ:-*** ਬੇਸ਼ਕ ਸੁਆਮੀ ਜੀ ਨੇ ਜੀਵਾਤਮਾ ਨੂੰ ਗਯਾਨ ਸਰੂਪ ਆਖ ਕੇ ਇਹ ਸਿੱਧ ਕੀਤਾ ਹੈ ਕਿ "ਮੁਕਤ ਹੋ ਕੇ" ਅਰਥਾਤ ਦੇਹ ਨੂੰ ਤਿਆਗ ਕੇ ਭੀ ਇਸ ਨੂੰ ਗਯਾਨ ਰਹਿੰਦਾ ਹੈ ਪਰੰਤੂ ਜਿਸ ਪਰ ਹੇਤੂ ਕੇਵਲ "ਚੇਤਨ ਸਰੂਪ" ਹੋਨ ਦਾ ਹੀ ਦਿੰਤਾ ਹੈ ਪਰੰਤੂ ਜਦ ਵਿਚਾਰ ਕੇ ਦੇਖਿਆ ਜਾਂਦਾ ਹੈ ਤਾਂ ਇਸ ਦੇਹ ਦੇ ਵਿੱਚ ਰਹਿ ਕੇ ਭੀ ਚੇਤਨ ਸਰੂਪ ਆਤਮਾ ਹੈ। ਗਯਾਨ ਦੇ ਸਾਧਨ ਅੰਤਹ ਕਰਣ ਅਤੇ ਗਯਾਨ ਇੰਦ੍ਰਯ ਤੇ ਬਿਨਾ ਕੋਈ ਗਯਾਨ ਨਹੀਂ

ਪਾਇਆ ਜਾਂਦਾ ਜਿਸ ਦਾ ਦ੍ਰਿਸ਼ਟਾਂਤ ਘੋਰ ਨੀਂਦ ਅਤੇ ਮੂਰਛਾ ਹੈ ਕਿਉਂਕਿ ਇਨ੍ਹਾਂ ਦੋਹਾਂ ਹਾਲਤਾਂ ਵਿੱਚ ਜੀਵ ਅਜੇ ਦੇਹ ਨੂੰ ਭੀ ਨਹੀਂ ਤਿਆਗਦਾ ਤਾਂ ਭੀ ਅਪਨੇ ਗਿਆਨ ਨੂੰ ਛੱਡ ਬੈਠਦਾ ਹੈ।

ਫਿਰ ਜਦ ਇਸ ਨੇ ਮਰ ਕੇ ਇਸ ਦੇਹੀ ਨਾਲੋਂ ਸਾਰਾ ਹੀ ਸਬੰਧ ਤੋੜ ਲੀਤਾ ਅਰ ਇਹ ਦੇਹ ਭੀ ਸਾੜ ਕੇ ਸੁਆਹ ਕਰ ਦਿੱਤੀ ਫਿਰ ਇਸ ਨੂੰ ਗਿਆਨ ਕਦ ਰਹਿ ਸਕਦਾ ਏ, ਦੁਰਜਨ ਤਖ ਨਯਾਇ ਕਰਕੇ ਜੇ ਇਸ ਬਾਤ ਨੂੰ ਮੰਨ ਭੀ ਲਈਏ ਤਾਂ ਮੈਂ ਇਹ ਪੁਛਦਾ ਹਾਂ ਕਿ ਫੇਰ ਉਹ ਗਿਆਨ ਵਾਲਾ ਆਤਮਾ ਕਿਥੇ ਰਹਿੰਦਾ ਹੈ?

ਫਿਰ ਉਸ ਵੇਲੇ ਮੈਂ ਇਹ ਭੀ ਕਿਹਾ ਕਿ ਸੰਤ ਜੀ ਆਪ ਨੇ ਅਭਾਵਾਂ ਦੇ ਨਾਉਂ ਗਿਣ ਕੇ ਦੱਸ ਦਿਤੇ ਪ੍ਰੰਤੂ ਆਪ ਇਹ ਤਾਂ ਦੱਸੋ ਜੋ ਇਨ੍ਹਾਂ ਵਿਚੋਂ ਜੀਵ ਦਾ ਕਿਹੜਾ ਅਭਾਵ ਚਾਰ ਵਾਕ ਪਰ ਲਗਾਓਗੇ ਕਿਉਂਕਿ ਪ੍ਰਾਗਾ ਭਾਵ ਤਾਂ ਜੀਵ ਨੂੰ ਅਨਾਦੀ ਸਿੱਧ ਕਰੇਗਾ ਜੈਸਾ ਕਿ ਤਿਲਾਂ ਵਿੱਚ ਤੇਲ ਹੁੰਦਾ ਹੈ, ਸੋ ਕੇਵਲ ਉਸ ਦਾ ਪਰਾਦੁਰ ਹੀ ਨਹੀਂ ਹੁੰਦਾ ਕਿੰਤੂ ਅਸਲ ਵਿੱਚ ਓਹ ਉੱਤਪੱਤ ਨਹੀਂ ਕਹਿਆ ਜਾਂਦਾ ਅਤੇ ਤਿਲਾਂ ਵਿੱਚ ਅਨਾਦੀ ਚਲਯਾ ਆਉਂਦਾ ਹੈ, ਇਸੇ ਤਰ੍ਹਾਂ ਜੀਵ ਭੀ ਇਨ੍ਹਾਂ ਤੱਤਾਂ ਵਿੱਚ ਅਨਾਦੀ ਆਪ ਨੂੰ ਮੰਨਨਾ ਪਏਗਾ।

ਫਿਰ ਜੇ ਪ੍ਰਧੁੰਸਾ ਭਾਵ ਮੰਨੋਗੇ ਤਾਂ ਮਿੱਟੀ ਦੇ ਵਿੱਚੋਂ ਘੜਾ ਉੱਤਪਤ ਹੋ ਕੇ ਭਜਨ ਨਯਾਈ ਸਾਦੀ ਸਾਂਤ ਮੰਨਨਾ ਪਵੇਗਾ ਪ੍ਰੰਤੂ ਇਹ ਭੀ ਕਾਰਨ ਵਿੱਚ ਕਾਰਜ ਦਾ ਲੈ ਸਰੂਪ ਹੈ ਕਿੰਤੂ ਵਸਤੂ ਦਾ ਨਾਸ ਨਹੀਂ ਹੈ ਕਿਉਂਕਿ ਕਿਸੇ ਵਸਤੂ ਦੀ ਸ਼ਕਲ ਬਦਲਨ ਨਾਲ ਉਸ ਦੇ ਸਰੂਪ ਦਾ ਨਾਸ ਨਹੀਂ ਹੁੰਦਾ ਇਸ ਤੇ ਵੀ ਜੀਵ ਦਾ ਜੋ ਅਸਲੀ 'ਮਾਦਾ' ਹੈ ਉਹ ਚਾਰ ਵਾਕ ਮਤ ਵਿੱਚ ਆਪਦੇ ਕਥਨਾਨੁਸਾਰ ਨਸ਼ਟ ਨਹੀਂ ਮੰਨਯਾ ਜਾਂਦਾ।

ਅਨੰਯੋ ਅੰਨਯਾ ਭਾਵ ਤਾਂ ਘੜੇ ਅਰ ਕਪੜੇ ਵਾਂਗ ਚਾਰ ਵਾਕ ਮਤ ਵਿੱਚ ਮੰਨ ਹੀ ਨਹੀਂ ਸਕਦੇ ਕਿਉਂਕਿ ਜਿਸ ਤਰ੍ਹਾਂ ਘੜੇ ਵਿੱਚ ਕਪੜੇ ਦਾ ਅਰ ਕਪੜੇ ਵਿੱਚ ਘੜੇ ਦਾ ਅਭਾਵ ਹੈ ਇਸੇ ਤਰ੍ਹਾਂ ਤੱਤਾਂ ਵਿੱਚ ਜੀਵ ਦਾ ਅਤੇ ਜੀਵ ਵਿੱਚ ਤੱਤਾਂ ਦਾ ਅਭਾਵ ਮੰਨਨੇ ਤੇ ਦੋ ਤਿੰਨ ਪਦਾਰਥ ਸਮਝੇ ਜਾਨਗੇ, ਇਸ ਵਾਸਤੇ ਚਾਰ ਵਾਕ ਮਤ ਵਾਲੇ ਜੀਵ ਦਾ ਨਾਸ ਮੰਨਦੇ ਹਨ ਇਹ ਕਥਨ ਅਨੈਗਤ ਹੋ ਜਾਏਗਾ ਕਿਉਂਕਿ ਆਪ ਦੇ ਕਥਨ ਅਨੁਸਾਰ ਜੀਵ ਭਿੰਨ ਪਦਾਰਥ ਹੈ॥

ਇਸ ਤੇ ਅੱਗੇ ਅਤਯੰਤਾ ਭਾਵ ਜੋ ਸਹੇ ਦੇ ਸਿੰਙਾਂ ਵਾਂਗ ਸਦਾ ਹੀ ਅਸੱਤ ਹੈ ਉਹ ਤਾਂ ਚਾਰ ਵਾਕ ਮਤ ਵਿੱਚ ਆਪ ਮੰਨ ਹੀ ਨਹੀਂ ਸਕਦੇ ਕਿਉਂਕਿ ਚਾਰ ਵਾਕ ਜੀਵ ਤੇ ਐਸਾ ਇਨਕਾਰੀ ਨਹੀਂ ਹੈ, ਇਸ ਵਾਸਤੇ ਆਪ ਦਾ ਅਭਾਵਾਂ ਆਖਨ ਪਰ ਯਤਨ ਕਰਨਾ ਸਭ ਐਵੇਂ ਗਿਆ॥

ਪਰੰਤੂ ਸੁਆਮੀ ਜੀ ਤਾਈਂ ਯਾਦ ਰਹੇ ਜੋ ਮੇਰਾ ਪ੍ਰਸ਼ਨ ਚਾਰ ਵਾਕ ਆਪਦੇ ਮੱਤ ਵਿੱਚ ਏਕਤਾ ਕਰਨ ਤੇ ਵੇਦਾਂ ਨੂੰ ਮੰਨਨੇ ਅਰ ਨਾ ਮੰਨਨੇ ਪਰ ਨਹੀਂ ਸਾ ਕਿੰਤੂ ਮੇਰਾ ਤਾਂ ਇਸ ਅੰਸ ਵਿੱਚ ਸਾ ਕਿ ਮਰੇ ਤੇ ਮੁਕਤੀ ਤਾਂ ਚਾਰ ਵਾਕ ਭੀ ਮੰਨਦੇ ਹਨ ਫਿਰ ਆਪ ਦਾ ਉਨ੍ਹਾਂ ਦੇ ਮਤ ਤੋਂ ਕਯਾ ਭੇਦ ਹੈ?ਉੱਤਰ ਇਸਦਾ ਦੇਣਾ ਜੋਗ ਸਾ ਹੋਰ ਅਭਾਵਾਂ ਦੀ ਐਥੇ ਕੋਈ ਇਤਨੀ ਲੋੜ ਨਹੀਂ ਸੀ ਇਸ ਵਾਸਤੇ ਆਪ ਕੋਈ ਇਨ੍ਹਾਂ ਬਾਤਾਂ ਦਾ ਉੱਤਰ ਦੇਵੋ॥

*ਦੋਹਿਰਾ:-*

***ਸੁਣਦੇ ਇਤਨੀ ਬਾਤ ਨੂੰ ਹੋਏ ਸਾਧ ਹਰਾਨ।***
***ਆਖਨ ਇਹ ਕੀ ਮਾਰਿਆ ਇਸਨੇ ਚੁਕ ਤੂਫਾਨ॥8॥***
***ਮਨ ਵਿੱਚ ਅਗੋਂ ਸੋਚਕੇ ਫਿਰ ਬੋਲੇ ਹਠ ਨਾਲ।***
***ਇਸਦਾ ਉੱਤਰ ਭੀ ਸੁਨੋ।***
***ਅਬ ਤੁਮ ਨਾਲ ਖਯਾਲ॥9॥***

***ਭਾਵ:-*** ਇਸ ਪਰ ਕੁਛਕ ਗੁਸੇ ਹੋ ਕੇ ਅਰ ਮੱਥੇ ਵੱਟ ਪਾ ਕੇ ਬੋਲੇ ਕਿ ਜੇ ਉਸ ਮੁਕਤ ਆਤਮਾ ਨੂੰ ਗਯਾਨ ਨਾ ਹੋਵੇ ਤਾਂ ਮੁਕਤੀ ਦੇ ਸੁਖ ਨੂੰ ਕਿਸ ਤਰ੍ਹਾਂ ਭੋਗੇ, ਇਸ ਵਾਸਤੇ ਉਸਨੂੰ ਗਯਾਨ ਮੰਨਣਾ ਪਏਗਾ॥

ਦੂਸਰਾ ਉਹ ਇੱਛਾਧਾਰੀ ਹੁੰਦਾ ਹੈ ਜਿਸ ਜਗ੍ਹਾ ਚਾਹੇ ਓਥੇ ਰਹ ਸਕਦਾ ਹੈ, ਅਰ ਇਹ ਸਾਰਾ ਬ੍ਰਹਮੰਡ ਉਸਦੇ ਸੈਰ ਕਰਨ ਲਈ ਖੁਲਾ ਹੈ॥

ਦੂਸਰੇ ਪ੍ਰਸ਼ਨ ਦਾ ਉੱਤਰ ਇਹ ਹੈ ਕਿ ਚਾਰ ਵਾਕ ਮਤ ਵਿੱਚ ਜੀਵ ਦਾ ਪੁਨਰ ਜਨਮ ਨਹੀਂ ਮੰਨਯਾ ਪਰੰਤੂ ਸਾਡੇ ਮਤ ਵਿੱਚ ਮੁਕਤ ਜੀਵ ਫਿਰ ਭੀ ਮੁੜਕੇ ਜਨਮ ਲੈਂਦਾ ਹੈ, ਜਦ ਉਸਦਾ ਮੁਕਤੀ ਦਾ ਆਨੰਦ ਭੋਗਨਾ ਪੂਰਾ ਹੋ ਜਾਂਦਾ ਹੈ॥

*ਦੋਹਿਰਾ:-*

*ਇਸਨੂੰ ਸੁਨਕੇ ਹੋਇਆ ਮੈਂ ਅਤਿ ਮਨਹਿ ਹਰਾਨ।*

*ਇਹਕੀ ਸੁਆਮੀ ਆਖਿਆ ਅਪਨਾ ਭਾਰਾ ਗਯਾਨ॥10॥*

*ਏਹੋ ਜੇਹੀ ਬਾਤ ਤਾਂ ਕਰਦੇ ਨਹੀਂ ਅਜਾਨ।*

*ਅੱਜ ਤੀਕ ਨਾ ਵੇਦ ਵਿਚ ਨਾ ਦਰਸ਼ਨ ਪੌਰਾਨ॥11॥*

ਮੈਂ ਇਸ ਉੱਤਰ ਨੂੰ ਸੁਨਕੇ ਵੱਡਾ ਹੀ ਹੈਰਾਨ ਹੋਇਆ ਅਰ ਸੋਚਨ ਲਗਾ ਕਿ ਇਨ੍ਹਾਂ ਨੇ ਇਹ ਘਰ ਦਾ ਗੰਢ ਤੁੱਪ ਕਿਥੋਂ ਜੋੜ ਲੀਤਾ ਹੈ ਕਿਉਂਕਿ ਇਸ ਤਰ੍ਹਾਂ ਦਾ ਜੀਵ ਦਾ ਭਟਕਨਾ ਅਰ ਮੁਕਤ ਹੋ ਕੇ ਫੇਰ ਓਸੇ ਦੁਖ ਸੁਖ ਦੇ ਘਰ ਦੇਹ ਵਿੱਚ ਆਉਨਾ ਇਨ੍ਹਾਂ ਵੇਦ ਸ਼ਾਸ਼ਤ੍ਰ ਪੁਰਾਨ ਅਤੇ ਸ਼ੰਕ੍ਰਾਚਾਰਯ ਜੈਸੇ ਮਹਾਤਮਾਂ ਨੇ ਕਿਤੇ ਵੀ ਨਹੀਂ ਮੰਨਯਾ ਅਰ ਅਜੇਹਾ ਯੁਕਤੀ ਉਕਤੀ ਵਿਰੁਧ ਮਤ ਅੱਜ ਤੱਕ ਕਿਸੇ ਭੀ ਆਚਾਰਯ ਵਲੋਂ ਨਹੀਂ ਸੁਨਿਆ, ਸੋ ਇਨ੍ਹਾਂ ਨੇ ਕਯਾ ਕੁੱਛੜ ਵਿਚੋਂ ਗੁਲੇਲਾ ਮਾਰਿਆ ਜਿਸਦਾ ਕੋਈ ਸੁਰ ਪਤਾ ਨਹੀਂ ਹੈ॥

ਪਰੰਤੂ ਫਿਰ ਭੀ ਮੈਂ ਇਹ ਆਖਯਾ ਕਿ ਸੁਆਮੀ ਜੀ ਆਪ ਦਾ ਸਿਧਾਂਤ ਸਾਰੇ ਪੁਰਾਣੇ ਵੇਦ ਮੰਨਣ ਵਾਲੇ ਰਿਖੀਆਂ ਮੁਨੀਆਂ ਤੇ ਉਲਟ ਅਰ ਯੁਕਤੀ ਹੀਨ ਹੈ, ਜਿਸ ਪਰ ਮੈਂ ਇਤਨਾ ਫਿਰ ਪ੍ਰਸ਼ਨ ਕਰਦਾ ਹਾਂ ਆਪ ਉੱਤਰ ਧੀਰਜ ਨਾਲ ਦੇਵੋਂ॥

ਪਹਿਲੇ ਮੁਕਤੀ ਦਾ ਸੁਖ ਕਯਾ ਵਸਤੂ ਹੈ ਅਰਥਾਤ ਇਹ ਇਸ ਤਰ੍ਹਾਂ ਹੈ ਕਿ ਜਿਸ ਤਰ੍ਹਾਂ ਹੈ ਕਦੀ ਜੇਹਲਖਾਨਯੋਂ ਨਿਕਲ ਕੇ ਨਿਰਬੰਧਤਾ ਦਾ ਸੁਖ ਭੋਗਦਾ ਹੈ?

ਦੂਸਰਾ ਕਿਯਾ ਇਹ ਇਸ ਪ੍ਰਕਾਰ ਹੈ ਜਿਸ ਤਰ੍ਹਾਂ ਆਦਮੀ ਘਰ ਨੂੰ ਛੱਡ ਕੇ ਬਾਗ ਆਦਿਕ ਦੇ ਅਨੰਦ ਨੂੰ ਭੋਗਦਾ ਹੈ, ਸੋ ਇਸੇ ਤਰ੍ਹਾਂ ਇਹ ਆਤਮਾ ਦੇਹ ਦੇ ਜੇਹਲਖਾਨਯੋਂ ਛੁਟਕੇ ਖੁਲ੍ਹਾ ਰਹਨ ਦਾ ਸੁਖ ਦੇਖਦਾ ਹੈ? ਯਾ ਅਪਨੇ ਇਸ ਸ਼ਰੀਰ ਦੇ ਘਰ ਨੂੰ ਤਯਾਗ ਕੇ ਕਿਸੇ ਮੁਕਤੀ ਦੇ ਆਨੰਦ ਨੂੰ ਲੈਂਦਾ ਹੈ ਅਰ ਓਹ ਆਨੰਦ ਕਿਸੇ ਖਾਸ ਜਗ੍ਹਾ ਪਰ ਹੈ ਜਿਸ ਤਰ੍ਹਾਂ ਕੋਈ ਅਜਾਇਬ ਘਰ ਹੁੰਦਾ ਹੈ?

ਕਿੰਤੂ ਸਾਡੇ ਖਯਾਲ ਵਿੱਚ ਤਾਂ ਆਨੰਦ ਦੇ ਭੋਗਨ ਲਈ ਇਸ ਆਤਮਾ ਵਾਸਤੇ ਸਰੀਰ ਜੈਸਾ ਅੱਛਾ ਸਾਧਨ ਕੋਈ ਹੋਰ ਮਿਲਨਾ ਹੀ ਬਹੁਤ ਕਠਨ ਹੈ, ਕਿਉਂਕਿ ਇਸ ਸਰੀਰ ਵਿਚ ਤਾਂ ਇਹ ਅੱਖਾਂ ਨਾਲ ਦੇਖ ਸਕਦਾ ਹੈ, ਕੰਨਾਂ ਨਾਲ ਸੁਨ ਸਕਦਾ ਹੈ ਇਸੇ ਤਰ੍ਹਾਂ ਅਪਨੇ ਗਯਾਨ ਅਤੇ ਕਰਮ ਇੰਦ੍ਰਯਾਂ ਨਾਲ ਸਭ ਕੁਛ ਸੁਖ ਪਾ ਸਕਦਾ ਹੈ ਪਰੰਤੂ ਜਦ ਇਨ੍ਹਾਂ ਸਾਧਨਾਂ ਤੇ ਹੀਨ ਹੋ ਗਯਾ ਤਦ ਤਾਂ ਸੁੰਨ ਮੁੰਨ ਹੋ ਕੇ ਖਰਾਬ ਹੀ ਹੁੰਦਾ ਹੋਵੇਗਾ॥

ਅਰ ਜਿਸ ਤਰ੍ਹਾਂ ਨੀਂਦ ਅਤੇ ਮੂਰਛਾ ਵਿਚ ਬੇਖਬਰ ਜੇਹਾ ਹੋਕੇ ਪਿਆ ਰਹਿੰਦਾ ਹੈ ਇਸੇ ਤਰ੍ਹਾਂ ਮੌਤ ਦੀ ਨੀਂਦ ਵਿਚ ਬੇਖਬਰ ਹੋਕੇ ਪਿਆ ਰਹੇਗਾ॥

ਇਸ ਤੇ ਅਗੇ ਜੋ ਆਪ ਆਖਦੇ ਹੋ ਕਿ ਜਿਸ ਤਰ੍ਹਾਂ ਉਸ ਦੀ ਇੱਛਾ ਹੋਵੇ ਉਥੇ ਰਹਿੰਦਾ ਹੈ ਸੋ ਇਹ ਭੀ ਯੁਕਤੀ ਸਿੱਧ ਨਹੀਂ ਕਿਉਂਕਿ ਜਦ ਉਸ ਆਤਮਾ ਪਾਸ ਇੱਛਾ ਦੇ ਸਾਧਨ ਇੰਦਰੇ ਅਤੇ ਅੰਤਹ ਕਰਣ ਹੀ ਨਹੀਂ ਹਨ ਤਦ ਉਸਨੂੰ ਇੱਛਾ ਕਿਥੋਂ ਹੋਣੀ ਹੈ॥

ਪਰ ਜੇ ਮੰਨ ਭੀ ਲਈਏ ਤਾਂ ਇਕ ਥਾਇ ਮਾਰਿਆਂ ਵਾਂਗ ਡਾਵਾਂ ਡੋਲ ਪਿਆ ਫਿਰਦਾ ਰਹੇਗਾ ਜਿਸ ਦਾ ਨਾ ਕੋਈ ਥਹੁ ਨਾ ਟਿਕਾਨਾ ਫਿਰ ਅਜੇਹੀ ਮੁਕਤੀ ਤੇ ਕਿਸੇ ਨੇ ਟਕੇ ਲੈਣੇ ਹਨ ਸਗੋਂ ਇਹ ਤਾਂ ਬਿਆਧੀ ਸਹੇੜਨੀ ਹੈ॥

ਦੂਸਰਾ ਜੋ ਆਪਨੇ ਚਾਰ ਵਾਕ ਨਾਲੋਂ ਅਪਨੇ ਮਤ ਵਿਚ ਜੀਵ ਦਾ ਮੁਕਤ ਹੋ ਕੇ ਫੇਰ ਜਨਮ ਪਾਉਨਾ ਦਸਿਆ ਹੈ ਅਰ ਮੁਕਤੀ ਦੇ ਸੁਖ ਦਾ ਅੰਤ ਮੰਨਿਆ ਹੈ ਸੋ ਇਹ ਹੀ ਉਸ ਵਿਚਾਰੇ ਜੀਵ ਨੂੰ ਇਕ ਪਸ਼ੂਆਂ ਦੀ ਪਦਵੀ ਦਿਤੀ ਹੈ ਜਿਸ ਤਰ੍ਹਾਂ ਜਦ ਪਸ਼ੂ ਦਾ ਰੱਸਾ ਗਲੋਂ ਲਾਹਕੇ ਉਸਨੂੰ ਮੁਕਤ ਕਰ ਦੇਈਦਾ ਹੈ ਤਦ ਉਹ ਸੁਤੰਤਰ ਜੰਗਲ ਵਿੱਚ ਜਿਥੇ ਚਾਹੁੰਦਾ ਹੈ ਫਿਰਦਾ ਹੈ ਫਿਰ ਜਦ ਉਸ ਅਵਾਰਾ ਗਰਦੀ ਦੇ ਸੁੱਖ ਨੂੰ ਭੋਗਦਾ ਭੋਗਦਾ ਥੱਕ ਜਾਂਦਾ ਹੈ ਤਦ ਫਿਰ ਮੁੜਕੇ ਓਸੇ ਖੁਰਲੀ ਪਰ ਆਕੇ ਉਸੇ ਰੱਸੇ ਨਾਲ ਬੰਧਿਆ ਜਾਂਦਾ ਹੈ ਇਸ ਤਰ੍ਹਾਂ ਇਹ ਜੀਵ ਭੀ ਸਰੀਰ ਦੇ ਰੱਸਿਓਂ ਛੁੱਟ ਕੇ ਪਿਆ ਭਰਮਦਾ ਫਿਰਦਾ ਹੈ ਅਰ ਮੁਕਤੀ ਦਾ ਸੁੱਖ ਭੋਗਦਾ ਹੈ ਪਰੰਤੂ ਜਦ ਉਹ ਸੁਖ ਪੂਰਾ ਹੋ ਜਾਂਦਾ ਹੈ ਤਦ ਮੁੜਕੇ ਓਸੇ ਤਰ੍ਹਾਂ ਸਰੀਰ ਦਾ ਰੱਸਾ ਗਲ ਵਿੱਚ ਪਾ ਬੈਠਦਾ ਹੈ।

ਉਸ ਪਸ਼ੂ ਨਾਲੋਂ ਇਸ ਮੁਕਤ ਜੀਵ ਵਿੱਚ ਇਤਨਾ ਫਰਕ ਹੁੰਦਾ ਹੈ ਕਿ ਉਹ ਤਾਂ ਇਸੇ ਰੱਸੇ ਨਾਲ ਮੁੜ ਕੇ ਬੰਨਿਆ ਜਾਂਦਾ ਹੈ ਅਰ ਇਹ ਮੁਕਤ ਆਤਮਾ ਅਜਿਹਾ ਪਸ਼ੂ ਹੈ ਜਿਸ ਨੂੰ ਭਾਂਤ ਭਾਂਤ ਦੇ ਰੱਸੇ ਮਿਲਦੇ ਰਹਿੰਦੇ ਹਨ ਜਿਨ੍ਹਾਂ ਦੇ ਪ੍ਰਤਾਪ ਨਾਲ

ਕਦੇ ਘੋੜਾ ਬਣ ਜਾਂਦਾ ਹੈ ਕਦੇ ਗਧਾ ਹੋ ਜਾਂਦਾ ਹੈ ਫਿਰ ਕਦੇ ਮੁਕਤੀ ਦਾ ਸੁੱਖ ਭੋਗ ਕੇ ਕਬੂਤਰ ਆ ਹੁੰਦਾ ਹੈ ਗੱਲ ਕਾਹਦੀ ਕਿ ਅਪਨੇ ਨਵੇਂ ਨਵੇਂ ਰੂਪ ਵਟਾਉਂਦਾ ਪਿਆ ਫਿਰਦਾ ਹੈ॥

ਮੈਂ ਇਤਨਾ ਆਖ ਕੇ ਫਿਰ ਤਲਾਬ ਦੇ ਉਤੇ ਇੱਲਾਂ ਉਡਦੀਆਂ ਨੂੰ ਦੇਖਕੇ ਕਿਹਾ ਕਿ ਸੁਆਮੀ ਜੀ ਦੇਖੋ ਖਾਂ ਤੁਸੀਂ ਤਾਂ ਪਹਿਚਾਨ ਸਕਦੇ ਹੋਵੋਗੇ ਜੋ ਕਿਤੇ ਇਹ ਇੱਲਾਂ ਓਹੋ ਮੁਕਤ ਪੁਰਖ ਤਾਂ ਨਹੀਂ ਹਨ ਜਿਨ੍ਹਾਂ ਦਾ ਤੁਸੀਂ ਕਥਨ ਕਰਦੇ ਹੋ, ਕਿ ਜਿਥੇ ਚਾਹੁਨ ਓਥੇ ਰਹਿ ਸਕਦੇ ਹਨ ਅਰ ਨਵੇਂ ਨਵੇਂ ਸਰੀਰ ਪਾ ਲੈਂਦੇ ਹਨ, ਸੋ ਸ਼ਾਇਦ ਆਪ ਨੂੰ ਵੇਦ ਪਾਠੀ ਜਾਨਕੇ ਦਰਸ਼ਨ ਲਈ ਆਈਆਂ ਹੋਨਗੀਆਂ॥

*ਦੋਹਿਰਾ:-*

*ਇਤਨੇ ਆਖਨ ਪਰ ਭਏ ਗੁਸੇ ਸੁਆਮੀ ਸਾਧ।*
*ਥੋੜਾ ਹੀ ਬਾਕੀ ਰਿਹਾ ਵਧਨੇ ਵਿਚ ਵਿਖਾਧ॥10॥*
*ਕਹਨ ਲਗੇ ਤੁਮ ਕਰਤ ਹੈ ਲੰਬੇ ਝਗੜੇ ਨਿਤ।*
*ਸੁਨ ਕਰ ਹਮਰਾ ਦੁਖਤ ਹੈ ਬਚਨ ਤੁਮਾਰੇ ਚਿੱਤ॥11॥*

*ਭਾਵ:-*

ਇਸ ਦਾ ਉੱਤਰ ਹੋਰ ਤਾਂ ਕੁਝ ਨਾ ਦਿਤਾ ਕੇਵਲ ਇਤਨਾ ਹੀ ਆਖਯਾ ਕਿ ਤੁਸੀਂ ਲੰਬੇ ਝਗੜੇ ਛੇੜ ਦੇਂਦੇ ਹੋ ਇਸ ਵਾਸਤੇ ਸਾਡੇ ਚਿੱਤ ਨੂੰ ਤੁਹਾਡੇ ਕਥਨ ਤੇ ਅਸਚਰਜ ਹੁੰਦਾ ਹੈ॥

ਇਸ ਪਰ ਮੈਂ ਕਿਹਾ ਕਿ ਬਾਦਸ਼ਾਹ ਦੇ ਲੰਬੇ ਹੀ ਯੁੱਧ ਹੁੰਦੇ ਹਨ ਹੋਰ 'ਮਾੜਾ-ਮਾੜਾ ਲੜੇ ਚੀਖ ਚੰਗਾੜਾ ਪੜੇ' ਵਾਲਾ ਕੰਮ ਨਹੀਂ ਹੁੰਦਾ ਜਿਸ ਤੇ ਆਪ ਨੂੰ ਘਬਰਾਉਨਾ ਨਹੀਂ ਚਾਹੀਦਾ॥

ਇਸ ਪਰ ਆਖਨ ਲਗੇ ਕਿ ਤੁਸੀਂ ਬਾਦਸ਼ਾਹ ਤਾਂ ਬਨ ਗਏ ਪਰ ਤੁਹਾਡੀ ਫੌਜ ਕਿੱਥੇ ਹੈ ਜਿਸ ਪਰ ਮੈਂ ਆਖਯਾ ਕਿ ਮੇਰੀ ਫੌਜ ਮਨ ਬੁਧਿ ਚਿੱਤ ਅਹੰਕਾਰ ਹੈ ਅਰ ਉਕਤੀ ਯੁਕਤੀ ਦੇ ਗੋਲੇ ਮਾਰ ਕੇ ਆਪ ਜੈਸੇ ਮਹਾਤਮਾਂ ਦੇ ਕਪੋਲ ਕਲਪਤ ਮਤਾਂ ਦੇ ਕਿਲੇ ਨੂੰ ਉਡਾਉਂਦੀ ਹੈ ਕਯਾ ਆਪ ਦੇਖਦੇ ਨਹੀਂ ਜੋ ਮੇਰੀ ਫੌਜ ਕਯਾ ਕਰਦੀ ਹੈ?

ਇਤਨੇ ਪਰ ਆਖਨ ਲਗੇ ਕਿ ਤੁਸੀਂ ਬਾਦਸ਼ਾਹ ਹੀ ਸਹੀ ਪਰ ਅਸੀਂ ਤਾਂ ਏਹੋ ਜਾਣਦੇ ਹਾਂ ਜੋ ਦਸ ਚੁਕੇ ਹਾਂ, ਜਿਸਦਾ ਉੱਤਰ ਮੈਂ ਇਤਨਾ ਦੇ ਕੇ ਆਪ ਕੁਛ ਨਹੀਂ ਜਾਣਦੇ ਉਠ ਖੜਾ ਹੋਯਾ ਅਰ ਉਹ ਬੰਗਾਲੀ ਬਾਬੂ ਭੀ ਮੇਰੇ ਨਾਲ ਹੀ ਤੁਰ ਆਇਆ, ਅਰ ਆਖਨ ਲਗਾ ਕਿ "ਮਾਲੂਮ ਨਹੀਂ ਜੋ ਸੁਆਮੀ ਜੀ ਨੇ ਉੱਤਰ ਕਯੋਂ ਨਾ ਦੀਆ" ਮੈਂ ਕਿਹਾ ਕਿ ਬਾਬੂ ਜੀ ਜੋ ਹੋਯਾ ਆਪ ਦੇ ਸਾਮ੍ਹਨੇ ਹੀ ਹੋਇਆ ਹੈ॥

ਇਹ ਮੇਰਾ ਅਖੀਰ ਦਾ ਉੱਤ੍ਰ ਪ੍ਰਸ਼ਨ ਸਾ ਜਿਸ ਪਰ ਉਨ੍ਹਾਂ ਦਾ ਮੁਕਤੀ ਵਾਲਾ ਖਯਾਲ ਭੀ ਅਯੁਕਤ ਦੇਖਯਾ॥

## ਪੰਡਤ ਦਯਾ ਨੰਦ ਜੀ ਦੀ ਵਿਦਯਾ ਪਰ ਮੇਰੀ ਸੰਮਤੀ

*ਦੋਹਿਰਾ:-*

*ਹੁਣ ਮੈਂ ਦੱਸਾਂ ਅੰਤ ਨੂੰ ਜੋ ਵਿੱਦਯਾ ਦਾ ਹਾਲ।*
*ਉਸ ਸਾਧੂ ਵਿਚ ਦੇਖਯਾ ਅਪਨੀ ਅੱਖਾਂ ਨਾਲ॥1॥*
*ਜਿਸ ਨੂੰ ਸੁਨਕੇ ਵਿਗਯ ਜਨ ਸਮਝਨਗੇ ਮਨ ਸੱਤ।*
*ਭਾਵੇਂ ਮੰਨਨ ਨਾਂਹਿ ਉਹ ਜਿਨ ਘਟ ਨਾਹੀਂ ਮੱਤ॥2॥*

*ਭਾਵ:-*

ਸੁਆਮੀ ਦਯਾਨੰਦ ਸਰਸਵਤੀ ਸਾਹਿਬ ਨੂੰ ਮੈਂ ਅਪਨੇ ਅੱਖੀਂ ਅੱਛੀ ਤਰ੍ਹਾਂ ਦੇਖਯਾ ਅਤੇ ਕੰਨੀਂ ਉਨ੍ਹਾਂ ਦੇ ਵੱਖਯਾਨ ਸੁਨੇ ਸਨ ਜਿਸਤੇ ਉਸ ਵੇਲੇ ਥੋਂ ਲੈ ਕੇ ਅੱਜ ਤੱਕ ਮੈਨੂੰ ਉਨ੍ਹਾਂ ਦੀ ਵਿਦਯਾ ਪਰ ਖਿਆਲ ਚੱਲਿਆ ਆਉਂਦਾ ਹੈ ਸੋ ਸਭਨਾਂ ਸੱਜਣਾਂ ਅਗੇ ਪ੍ਰਗਟ ਕਰਨਾ ਭੀ ਮੈਂ ਜ਼ਰੂਰੀ ਸਮਝਦਾ ਹਾਂ॥

ਪਹਿਲੇ ਮੈਂ ਉਨ੍ਹਾਂ ਦੇ ਧਰਮਾਤਮਾ ਧਰਮ ਧੁਜਾ ਦੀ ਸ਼੍ਰੇਣੀ ਦੇ ਵਿੱਚ ਤਾਂ ਕਦੀ ਭੀ ਨਹੀਂ ਗਿਣ ਸਕਦਾ ਜਿਨ੍ਹਾਂ ਨੂੰ ਲੋਗ ਈਸ਼੍ਵਰ ਕੋਟੀ ਵਿਚ ਗਿਣਦੇ ਹਨ ਯਾ ਜੋ ਖਾਸ ਉਪਦੇਸ਼ ਲੈ ਕੇ ਜਗਤ ਵਿਚ ਆਏ ਸਨ ਅਤੇ ਜਿਨ੍ਹਾਂ ਦੇ ਨਸ਼ਾਨ ਵੱਡੀ ਭਾਰੀਆਂ ਕੌਮਾਂ ਪ੍ਰਸਿੱਧ ਹਨ॥

ਦੂਸਰਾ ਮੈਂ ਉਨ੍ਹਾਂ ਨੂੰ ਐਸੇ ਵਿਦਵਾਨਾਂ ਦੀ ਉਸ ਸ਼੍ਰੇਣੀ ਵਿਚ ਭੀ ਸ਼ਾਮਲ ਕਰਦਾ ਲੱਜਤ ਹੁੰਦਾ ਹਾਂ ਜਿਹੜੀ ਹਿੰਦੂ ਲੋਗਾਂ ਵਿਚ ਹੀ ਵਿੱਦਯਾ ਦੀ ਭੰਡਾਰ ਸਮਝੀ ਜਾਂਦੀ ਹੈ ਜੈਸੇ ਕਿ ਛੇ ਸ਼ਾਸਤ੍ਰਾਂ ਦੇ ਵਡੇ ਪ੍ਰਸਿੱਧ ਕਰਤਾ ਛੈ ਰਿਖੀ ਗੋਤਮ, ਕਪਲ, ਜੈਮਨਿ, ਪੰਤਜਲਿ, ਕਣਾਦਿ ਅਤੇ ਬਿਆਸ ਮੁਨਿ ਜੀ ਕਹੇ ਜਾਂਦੇ ਹਨ। ਇਸੀ ਪ੍ਰਕਾਰ ਨੀਤੀ ਕਰਤਾ ਮਨੂੰ ਜੀ, ਬਸ਼ਿਸ਼ਟ ਜੀ ਅਤੇ ਯਾਗਵਲਕ ਆਦਿਕ ਜੋ ਧਰਮ ਸ਼ਾਸਤਰ ਕਰਤਾ ਹੋਏ ਹਨ, ਕਿਉਂਕਿ ਉਨ੍ਹਾਂ ਮੁਨੀਆਂ ਦੇ ਬਨਾਏ ਹੋਏ ਦਰਸ਼ਨਾਂ ਨੂੰ ਅੱਜ ਤੱਕ ਕਿਸੇ ਵਿਦਵਾਨ ਨੇ ਭੀ ਆਪਨੀ ਰਚਨਾ ਨਾਲ ਲੱਜਤ ਨਹੀਂ ਕੀਤਾ ਅਰ ਬਿਆਸ ਜੀ ਨੇ ਜਿਤਨਾ ਅਪਨੀ ਉਮਰਾ ਵਿਚ ਕੰਮ ਕੀਤਾ ਹੈ ਸੋ ਦਸਦਾ ਹੈ ਕਿ ਦੁਨੀਆਂ ਦੇ ਕਿਸੇ ਪੰਡਤ ਨੇ ਭੀ ਨਹੀਂ ਕੀਤਾ ਜੈਸਾ ਕਿ ਵੇਦ ਦਾ ਚਾਰ ਸ਼੍ਰੇਣੀਆਂ ਵਿੱਚ ਵੰਡਨਾ, ਵੇਦਾਂਤ ਸ਼ਾਸਤ੍ਰ ਦਾ ਰਚਨਾ, ਫਿਰ ਮਹਾਂਭਾਰਤ ਅਤੇ 18 ਪੁਰਾਣ ਅਰ 18 ਉੱਪ ਪੁਰਾਣਾਂ ਦਾ ਬਨਾਉਣਾ ਸਾਬਤ ਕਰਦਾ ਹੈ ਕਿ ਇਸ ਦੁਨੀਆਂ ਪਰ ਉਹ ਇਕ ਅਦੁਤੀਯ ਪੰਡਤ ਸਾ, ਸਮਾਜੀ ਭਾਈਆਂ ਦਾ ਗੁਰੂ ਉਸ ਦੇ ਸਿਸ਼ਾਂ ਦੇ ਸਿਸ਼ਾਂ ਬਰਾਬਰ ਆਖਨਾ ਭੀ ਇੱਕ ਉਪਹਾਸ ਜੋਗ ਬਾਤ ਹੈ॥

ਫਿਰ ਸ਼ੰਕਰ ਜੀ ਜੈਸੇ ਪੂਰਣ ਵਿਦਵਾਨ ਦੇ ਸਾਮ੍ਹਨੇ ਭੀ ਜੇ ਕਦੇ ਦਯਾਨੰਦ ਜੀ ਦੀ ਵਿਦਯਾ ਦਾ ਮੁਕਾਬਲਾ ਕੀਤਾ ਜਾਏ ਤਾਂ ਭੀ ਇਸ ਤਰ੍ਹਾਂ ਸਮਝਿਆ ਜਾਏਗਾ ਜਿਸ ਤਰ੍ਹਾਂ ਅਮੋਲਕ ਰਤਨ ਦੇ ਨਾਲ ਇਕ ਬਲੌਰ ਦੇ ਥੇਵੇ ਦਾ ਮੁੱਲ ਹੁੰਦਾ ਹੈ ਜਿਸ ਤੇ ਮੈਂ ਸ਼੍ਰੀ ਸ਼ੰਕਰਾਚਾਰਯ ਦੇ ਨਾਮ ਨਾਲੋਂ ਭੀ ਇਨ੍ਹਾਂ ਦੇ ਨਾਮ ਨੂੰ ਜੁਦਾ ਰਖਨਾ ਹੀ ਅੱਛਾ ਜਾਣਦਾ ਹਾਂ॥

ਇਸ ਤੇ ਉੱਤਰ ਕੇ ਜੋ ਇਨ੍ਹਾਂ ਦੇ ਸਮਯਾਂ ਥੋਂ ਕੁਛ ਦਿਨ ਪਹਿਲੇ ਅਰ ਯਾ ਕੁਛ ਕਾਲ ਇਨ੍ਹਾਂ ਦੇ ਹੁੰਦਿਆਂ ਭੀ ਵਿਦਾਵਾਨ ਸੇ ਉਨ੍ਹਾਂ ਦੇ ਨਾਲ ਭੀ ਜੇ ਇਨ੍ਹਾਂ ਦਾ ਮੁਕਾਬਲਾ ਕੀਤਾ ਜਾਏ ਤਾਂ ਭੀ ਸਾਧੂ ਜੀ ਪੂਰੇ ਨਹੀਂ ਉਤਰਨਗੇ ਕਿਉਂਕਿ ਪੰਡਤ ਜੋਤੀ ਸਰੂਪ ਦੇ ਸਾਮ੍ਹਨੇ ਕਨਖਲ ਵਿੱਚ ਸੁਆਮੀ ਦਯਾਨੰਦ ਜੀ ਨੇ ਚੁਪ ਤੇ ਬਿਨਾਂ ਹੋਰ ਕੁਛ ਭੀ ਨਹੀਂ ਕੀਤਾ ਸਾ ਇਸੇ ਤਰ੍ਹਾਂ ਪੰਡਤ ਨਿਸਚਲ ਦਾਸ ਰਚਤ ਪੁਸਤਕਾਂ ਦੇ ਬਰਾਬਰ ਉਨ੍ਹਾਂ ਦੀ ਇਕ ਪੁਸਤਕ ਭੀ ਨਹੀਂ ਹੈ ਕਿ ਮੁਕਾਬਲਾ ਕਰ ਸਕੇ। ਇਹ ਬਾਤ ਕੋਈ ਪ੍ਰੋਖ ਨਹੀਂ ਹੈ ਇਸ ਲਈ ਜਿਸ ਨੂੰ ਸ਼ੰਕਾ ਹੋਵੇ ਸੋ ਇਕ ਪਾਸੇ ਸਾਧੂ ਦਯਾਨੰਦ ਜੀ ਦੇ ਸਤਯਾਰਥ ਪ੍ਰਕਾਸ਼ ਅਤੇ ਦੂਜੀ ਵਲ ਪੰਡਤ ਨਿਸਚਲ ਦਾਸ ਜੀ ਰਚਤ ਵਿਚਾਰ ਸਾਗਰ ਅਤੇ ਬ੍ਰਿਤੀ ਪ੍ਰਭਾਕਰ ਨੂੰ ਪੜ੍ਹਕੇ ਦੇਖ ਸਕਦਾ ਹੈ॥

*ਦੋਹਿਰਾ:-*

***ਫਿਰ ਇਹ ਆਪਣੀ ਬਾਤ ਪਰ ਰਹਿੰਦੇ ਨ ਸੀ ਪਰਪੱਕ।***
***ਝੱਟ ਬਦਲਦੇ ਤੁਰਤੁ ਹੀ ਜਿੱਥੇ ਪੈਂਦਾ ਸ਼ੱਕ॥3॥***

*ਭਾਵ:-*

ਇਸ ਤੇ ਬਿਨਾਂ ਪੰਡਤ ਦਯਾਨੰਦ ਜੀ ਵਿਚ ਇਕ ਹੋਰ ਅਦਭੁਤ ਬਾਤ ਸੀ ਜੋ ਉਨ੍ਹਾਂ ਨੂੰ ਇਹ ਪਤਾ ਨਹੀਂ ਸਾ ਕਿ ਵੇਦਕ ਮਤ ਕਯਾ ਹੈ ਅਰ ਸਾਡਾ ਅਪਨਾ ਨਿਸਚਾ ਕਯਾ ਹੈ, ਜਿਸ ਤੇ ਉਹ ਅਪਨੇ ਪੁਸਤਕ ਸੱਤਯਾਰਥ ਪ੍ਰਕਾਸ਼ ਨੂੰ ਹਰ ਵੇਲੇ ਬਦਲਦੇ ਰਹਿੰਦੇ ਸਨ ਅਰ ਆਸ਼ਾ ਹੈ ਕਿ ਜੇ ਓਹ ਅੱਜ ਤੱਕ ਜ਼ਿੰਦੇ ਰਹਿੰਦੇ ਤਾਂ ਅੱਜ ਕੱਲ ਦੇ ਸਤਯਾਰਥ ਪ੍ਰਕਾਸ਼ ਨੂੰ ਭੀ ਅਦਲ ਬਦਲ ਕੇ ਪਹਿਲਯਾਂ ਦੀ ਤਰ੍ਹਾਂ ਕੁਝ ਨਾ ਕੁਝ ਕਰ ਦੇਂਦੇ, ਜਿਸ ਤੇ ਉਨ੍ਹਾਂ ਦਾ ਅਜੇ ਤਕ ਅਪਨਾ ਮਤ ਕੋਈ ਇਕ ਨਹੀਂ ਸਾ, ਇਕ ਵੇਰ ਉਨ੍ਹਾਂ ਨੇ ਬ੍ਰਹਮ ਸਮਾਜ ਦੇ ਮੰਦਰ ਵਿਚ ਵਿੱਖਯਾਨ ਦਿਤਾ ਜਿਸ ਵਿੱਚ ਇਹ ਸਾਬਤ ਕੀਤਾ ਕਿ ਸੂਰਜ ਪ੍ਰਿਥਵੀ ਦੇ ਗਿਰਦੇ ਭਰਮਨ ਕਰਦਾ ਹੈ, ਇਸ ਵਿੱਚ ਵੇਦਾਂ ਦੇ ਮੰਤਰ ਪੜ੍ਹ ਕੇ ਸੁਨਾਏ, ਪਰੰਤੂ ਜਦ ਡੇਰੇ ਆਏ ਤਦ ਲਾਲਾ ਸਾਈਂਦਾਸ ਜੀ ਪਰਲੋਕ ਵਾਸੀ ਨੇ ਕਿਹਾ ਕਿ ਸੁਆਮੀ ਜੀ ਅੱਜ ਕੱਲ ਦੀ ਵਿਦਯਾ ਤਾਂ ਪ੍ਰਿਥਵੀ ਨੂੰ ਭੌਂਦੀ ਦਸਦੀ ਹੈ ਜਿਸ ਤੇ ਲੋਗ ਵੇਦਾਂ ਨੂੰ ਅੱਛਾ ਨਹੀਂ ਜਾਨਨਗੇ, ਇਸ ਪਰ ਬੋਲੇ ਕਿ ਤੁਸੀਂ ਸਾਨੂੰ ਪਹਿਲੇ ਦੱਸਨਾ ਸਾ ਜਿਸ ਤੇ ਹੁਣ ਕੱਲ ਨੂੰ ਇਸ ਦਾ ਖੰਡਨ ਕਰੇਂਗੇ॥

ਦੂਜੇ ਦਿਨ ਅਪਨੇ ਵਿਖਯਾਨ ਵਿਚ ਕਿਹਾ ਕਿ ਜੋ ਅਸੀਂ ਕੱਲ ਦੇ ਵਿਖਯਾਨ ਦੁਆਰਾ ਧਰਤੀ ਖੜੀ ਅਰ ਸੂਰਜ ਭੌਂਦਾ ਦਸਿਆ ਹੈ ਸੋ ਵੇਦਾਂ ਦਾ ਕਥਨ ਸਾ ਜਿਸ ਤੇ ਓਹ ਵੇਦਾਂ ਮੰਤਰਾਂ ਦੇ ਇਸ ਤਰ੍ਹਾਂ ਅਰਥ ਕਰਦੇ ਹਨ ਪਰੰਤੂ ਅਸਲ ਵਿਚ ਇਨ੍ਹਾਂ ਮੰਤਰਾਂ ਤੇ ਸੂਰਜ ਫਿਰਦਾ ਨਹੀਂ ਸਿੱਧ ਹੁੰਦਾ ਕਿੰਤੂ ਧਰਤੀ ਭੌਂਦੀ ਹੈ।

*ਬਾਕੀ ਸਫਾ 43'ਤੇ*

# ਮਾਨਵਤਾ ਦੇ ਦਰਦ ਦਾ ਮਸੀਹਾ ਭਾਈ ਘਨੱਈਆ ਜੀ

ਸ ਜਸਪਾਲ ਸਿੰਘ ਕੰਵਲ



ਇਹ ਹਰੇਕ ਦੇ ਵੱਸ ਦੀ ਗੱਲ ਨਹੀਂ ਕਿ ਅੱਜ ਦੀ ਭੱਜ-ਦੌੜ , ਰੁਝੇਵਿਆਂ ਭਰੀ ਤੇ ਖ਼ੁਦ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ 'ਚ ਉਲਝੀ ਤੇ ਜਕੜੀ ਹੋਈ ਜ਼ਿੰਦਗੀ ਵਿੱਚ ਮਨੁੱਖ ਕਿਸੇ ਦਾ ਕੁੱਝ ਸੰਵਾਰ ਸਕੇ, ਕਿਸੇ ਦੇ ਦਰਦ ਨੂੰ ਵੰਡਾ ਸਕੇ ਜਾਂ ਕਿਸੇ ਲੋੜਵੰਦ, ਲਾਚਾਰ, ਬਿਮਾਰ ਜਾਂ ਜ਼ਖਮੀ ਦੀ ਸਮੇਂ ਸਿਰ ਆਪਣੇ ਹਿੱਤਾਂ ਤੇ ਵਕਤ ਦੀ ਕੁਰਬਾਨੀ ਦੇ ਕੇ ਮੱਦਦ ਕਰ ਸਕਦਾ ਹੋਵੇ। ਨਿਸ਼ਕਾਮ ਅਤੇ ਭੇਦ-ਭਾਵ, ਜਾਤ-ਪਾਤ, ਰੰਗ, ਨਸਲ ਤੇ ਧਰਮ ਤੋਂ ਉੱਪਰ ਉੱਠ ਕੇ ਸੇਵਾ ਕਰਨਾ ਤਾਂ ਬੜੇ ਦੂਰ ਦੀ ਗੱਲ ਹੈ। ਕਈ ਰਾਜਸੀ ਆਗੂ, ਐਨ.ਜੀ. ਓ ਤੇ ਹੋਰ ਸੰਸਥਾਵਾਂ ਦਾਅਵਾ ਕਰਦੇ ਹਨ ਮਗਰ ਅਸਲੀਅਤ ਤੋਂ ਕਿਤੇ ਦੂਰ।

ਖਾਲਕ ਦੇ ਸਾਜਣਹਾਰੇ ਨੇ ਫਿਰ ਵੀ ਸੰਸਾਰ ਵਿੱਚ ਕੁੱਝ ਕੁ ਸੰਤੁਲਨ ਕਾਇਮ ਕਰਨ ਲਈ ਅਜਿਹੀਆਂ ਵਿਲੱਖਣ ਸ਼ਖ਼ਸ਼ੀਅਤਾਂ ਨੂੰ ਇਥੇ ਭੇਜਿਆ ਜੋ ਕਿ ਮਾਨਵਤਾਵਾਦੀ ਦ੍ਰਿਸ਼ਟੀਕੋਣ ਰੱਖਦਿਆਂ ਦੁਨਿਆਂ ਦੇ ਦੁੱਖ ਦਰਦ ਨੂੰ ਸਮਝਦਿਆਂ, ਸਿਮਰਨ ਤੇ ਸੇਵਾ ਦੇ ਸੁਮੇਲ ਨਾਲ ਵੱਡੇ 2 ਕਲਿਆਣਕਾਰੀ ਤੇ ਪਰਉਪਕਾਰੀ ਕੰਮ ਕਰ ਨਿਬੜੇ, ਜਿਨ੍ਹਾਂ ਦਾ ਨਾਂ ਸ੍ਰੇਸ਼ਠ ਸ਼੍ਰੇਣੀ ਦੇ ਰਤਨਾਂ ਦੀ ਮਾਲਾ 'ਚ ਪ੍ਰੋਇਆ ਜਾ ਸਕਦਾ ਹੈ ਜਿਵੇਂ ਕਿ ਭਾਈ ਘਨੱਈਆ ਜੀ, ਫਲੋਰੈਂਸ ਨਾਈਟਿੰਗੇਲ, ਹੈਨਰੀ ਡਿਊਨਾ, ਮਦਰ ਟਰੇਸਾ ਅਤੇ ਭਗਤ ਪੂਰਨ ਸਿੰਘ ਆਦਿ।

*"ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥ " (ਅੰਗ-26)*

*"ਸੇਵਕ ਕਉ ਸੇਵਾ ਬਨਿ ਆਈ।*
*ਹੁਕਮੁ ਬੂਝਿ ਪਰਮੁ ਪਦ ਪਾਈ॥ " (ਅੰਗ 292)*

*ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥*
*ਮਨ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥*
*(ਅੰਗ 644)*

ਗੁਰਬਾਣੀ ਦੇ ਮਹਾਂਵਾਕਾਂ ਦੇ ਸਾਰ ਅਨੁਸਾਰ- ਸਿਮਰਨ, ਸੇਵਾ, ਸੁੱਚੀ-ਕਿਰਤ, ਵੰਡ ਕੇ ਛੱਕਣ, ਗੁਰੂ ਤੋਂ ਆਪਣਾ-ਆਪ ਨਿਛਾਵਰ ਕਰਨ ਤੇ ਨਿਮਰਤਾ ਰੱਖਣ ਨਾਲ ਹਉਮੈਂ ਅਤੇ ਹੋਰ ਵਿਕਾਰਾਂ ਤੋਂ ਮੁਕਤੀ ਤੇ ਸੰਤੁਸ਼ਟੀ ਮਿਲਦੀ ਹੈ। ਸੱਚੇ-ਪਿਆਰ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਦੀ ਦਰਗਾਹ 'ਚ ਪੁੱਛ-ਪ੍ਰਤੀਤ ਹੁੰਦੀ ਹੈ। ਵੈਰ-ਵਿਰੋਧ ਦੀਆਂ ਭਾਵਨਾਵਾਂ ਤੋਂ ਨਿਜਾਤ ਮਿਲਦੀ ਹੈ। ਅਪਣਾਪਣ ਅਤੇ ਸਾਂਝੀਵਾਲਤਾ ਦਾ ਅਹਿਸਾਸ ਹੁੰਦਾ ਹੈ। ਹਰਖ-ਸੋਗ ਤੋਂ ਛੁਟਕਾਰਾ ਮਿਲ ਜਾਂਦਾ ਹੈ। ਸਾਰੇ ਬ੍ਰਹਿਮੰਡ ਵਿੱਚ ਇੱਕ ਪ੍ਰਭੂ-ਪ੍ਰਮਾਤਮਾ ਦੀ ਲੀਲਾ ਦੀ ਸੋਝੀ ਤੇ ਗਿਆਨ ਪ੍ਰਾਪਤ ਹੁੰਦਾ ਹੈ।

ਦਰਅਸਲ ਗੁਰੂ ਸਾਹਿਬਾਨਾਂ ਦੇ ਸਾਦੇ ਅਤੇ ਅਭਿਆਸੀ ਜੀਵਨ ਅਤੇ ਗੁਰਬਾਣੀ ਦੀ ਮਾਨਵਤਾਵਾਦੀ, ਸਾਇੰਟਿਫਿਕ ਤੇ ਵਿਵੇਕਾਤਮਕ ਸੋਧ ਸਦਕਾ ਲੋਕਾਂ ਦੇ ਜੀਵਨ ਜੀਣ ਦੇ ਢੰਗਾਂ ਅਤੇ ਮਨਾਂ ਤੇ ਗਹਿਰਾ ਅਸਰ ਪਿਆ।

"ਪੰਜਾਬ ਨਾ ਹਿੰਦੂ ਨਾ ਮੁਸਲਮਾਨ,
ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ ਤੇ। "(ਪ੍ਰੋ. ਪੂਰਨ ਸਿੰਘ ਜੀ)

ਅਜਿਹੀ ਹੀ ਕੁੱਝ ਕਹਾਣੀ ਹੈ ਭਾਈ ਘਨੱਈਆ ਜੀ ਦੇ ਜੀਵਨ ਦੀ। ਉਨ੍ਹਾਂ ਦਾ ਜਨਮ ਧਮਾਨ ਖੱਤਰੀ ਧਨਾਢ ਪਰਿਵਾਰ ਵਿੱਚ ਵਜ਼ੀਰਾਬਾਦ ਦੇ ਨੇੜੇ ਚਨਾਬ ਦਰਿਆ ਦੇ ਕੰਡੇ ਵੱਸੇ ਪਿੰਡ ਸੋਧਰਾ (ਜਿਸਦੇ ਸੌ ਦਰਵਾਜ਼ੇ ਅਤੇ ਰਾਹ ਸਨ) ਜ਼ਿਲ੍ਹਾ ਸਿਆਲਕੋਟ (ਹੁਣ ਪਾਕਿਸਤਾਨ 'ਚ) ਵਿਖੇ ਸੰਨ 1648 ਵਿੱਚ ਹੋਇਆ। ਸ਼ੁਰੂ ਤੋਂ ਹੀ ਉਨ੍ਹਾਂ ਦਾ ਸੁਭਾਅ ਧਾਰਮਿਕ ਵਿਰਤੀ ਵਾਲਾ ਅਤੇ ਲੋੜਵੰਦਾਂ ਦੀ ਮਦਦ ਕਰਨ ਵਾਲਾ ਸੀ। ਰਾਹ ਜਾਂਦੇ ਰਾਹੀਆਂ ਜਾਂ

ਕਿਰਤੀਆਂ ਦੇ ਭਾਰੇ ਸਮਾਨ ਆਦਿ ਚੁੱਕ ਕੇ ਕੁੱਝ ਮੀਲਾਂ ਤੱਕ ਛੱਡ ਕੇ ਆਂਦੇ। ਕਈ ਵਾਰ ਕੁੱਝ ਸਿੱਕੇ ਆਪਣੇ ਬੋਝੇ ਵਿੱਚ ਪਾਕੇ, ਰਾਹ ਉਤੇ ਖੜ੍ਹੇ ਹੋ ਜਾਂਦੇ ਅਤੇ ਆਉਂਦੇ ਜਾਂਦੇ ਗਰੀਬ-ਗੁਰਬੇ ਨੂੰ ਇਹ ਸਿੱਕੇ ਮਦਦ ਲਈ ਦਿੰਦੇ। ਉਨ੍ਹਾਂ ਦੇ ਮਾਤਾ-ਪਿਤਾ ਨੂੰ ਇਹ ਬੜਾ ਹੀ ਅਣ-ਸੁਖਾਵਾਂ ਲੱਗਦਾ ਕਿ ਉਹ ਇੱਕ ਧਨਵਾਨ ਪਰਿਵਾਰ 'ਚੋਂ ਹੁੰਦੇ ਹੋਇਆਂ ਵੀ ਮਜਦੂਰਾਂ ਵਾਲੇ ਕੰਮ ਕਾਜ ਕਰਦਾ ਰਹਿੰਦਾ ਹੈ ਅਤੇ ਲੋਕ ਉਸਦੇ ਬਾਰੇ ਕੀ ਸੋਚਦੇ ਹੋਣਗੇ।ਭਾਈ ਸਾਹਿਬ ਗ੍ਰਹਿਸਤ ਤਿਆਗ ਕੇ ਅਧਿਆਤਮਕਤਾ ਦੀ ਭਾਲ ਵਿੱਚ ਘਰ ਛੱਡ-ਛੋੜ ਕੇ ਲੰਮੇ ਪੈਂਡੇ 'ਤੇ ਤੁਰ ਪਏ। ਸੰਤਾਂ ਸਾਧੂਆਂ ਦੀ ਸੰਗਤ ਕਰਨ ਲੱਗੇ।

ਇਸੇ ਦੌਰਾਨ ਇੱਕ ਦਿਨ ਉਨ੍ਹਾਂ ਦੀ ਮੁਲਾਕਾਤ ਭਾਈ ਨਨੂੰਆਂ ਨਾਲ ਹੋਈ ਜੋ ਕਿ ਗੁਰੂ ਤੇਗ ਬਹਾਦਰ ਜੀ ਦਾ ਸ਼ਰਧਾਲੂ ਸੀ। ਭਾਈ ਨਨੂੰਆਂ ਬਹੁਤ ਹੀ ਪਿਆਰਾ ਗੁਰਸਿੱਖ ਸੀ ਜੋ ਕਿ ਅੰਮ੍ਰਿਤ ਵੇਲੇ ਉੱਠ ਕੇ ਨਿਤਨੇਮ ਕਰਦਾ ਅਤੇ ਗੁਰਬਾਣੀ ਦੇ ਹੋਰ ਸ਼ਬਦ ਵੀ ਗਾਉਂਦਾ ਰਹਿੰਦਾ। ਇੱਕ ਸਵੇਰ ਭਾਈ ਘਨੱਈਆ ਜੀ ਉਨ੍ਹਾਂ ਦੇ ਨਾਲ ਬੈਠ ਗਏ। ਗੁਰਬਾਣੀ ਵਿਚੋਂ ਗੁਰੂ ਤੇਗ ਬਹਾਦਰ ਜੀ ਦੇ ਸ਼ਬਦ ਸੁਣ ਕੇ ਮੰਤਰ-ਮੁਗਧ ਹੋ ਗਏ ਅਤੇ ਉਨ੍ਹਾਂ ਦੀ ਆਤਮਾ ਜਾਗ ਪਈ। ਹਾਲਾਂਕਿ ਉਨ੍ਹਾਂ ਨੇ ਧਰਮ ਦੇ ਬਹੁਤ ਕਾਰਜ ਕੀਤੇ ਪਰ ਉਨ੍ਹਾਂ ਨੂੰ ਅਹਿਸਾਸ ਹੋਇਆ ਕਿ ਉਹ ਨਾਮ ਧਨ ਅਤੇ ਗੁਰਬਾਣੀ ਦੇ ਸਾਰ ਤੋਂ ਵਾਂਝੇ ਰਹਿ ਗਏ ਹਨ ਜਿਸ ਨਾਲ ਮਨ ਦੁਨਿਆਵੀ ਬੰਧਨਾਂ ਅਤੇ ਕਾਮ,ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਮੁਕਤ ਹੋ ਜਾਂਦਾ ਹੈ।

***"ਜੋ ਨਰ ਦੁਖ ਮਹਿ ਦੁਖੁ ਨਹੀ ਮਾਨੈ।***
***ਸੁਖ ਸੁਨੇਹ ਅਰ ਭੈ ਨਹੀਂ ਜਾਨੈ ਕੰਚਨ ਮਾਟੀ ਮਾਨੈ॥ "***
***(ਅੰਗ 633)***

***ਸਾਧੋ ਗੋਬਿੰਦ ਕੇ ਮਨ ਗਾਵਓ॥***
***ਮਾਨਸ ਜਨਮੁ ਅਮੋਲਕ ਪਾਇਓ ਬਿਰਥਾ ਕਾਹਿ ਗਵਾਵਓ॥***
***(ਅੰਗ 219)***

ਨਾਮ ਸਿਮਰਨ ਜੀਵ ਨੂੰ ਨਿਮਰਤਾ ਅਤੇ ਆਪਸੀ ਪਿਆਰ ਦਾ ਸੰਦੇਸ਼ ਦਿੰਦਾ ਹੈ। ਜੀਵ ਦੇ ਅੰਦਰ ਕ੍ਰਾਂਤੀਕਾਰੀ ਬਦਲਾਵ ਲਿਆਉਂਦਾ ਹੈ। ਪ੍ਰਭੂ-ਪ੍ਰਮਾਤਮਾ ਦੇਂ ਮਿਲਣ ਦੀ ਤਾਂਘ ਉਜਾਗਰ ਕਰਦਾ ਹੈ। ਭਾਈ ਸਾਹਿਬ ਹੁਣ ਜੀਵਨ ਮੁਕਤੀ ਦੇ ਸਾਧਨਾਂ ਬਾਰੇ ਗਿਆਨ ਪ੍ਰਾਪਤ ਕਰਨ ਲਈ ਉਤੇਜਿਤ ਹੋ ਗਏ। ਉਨ੍ਹਾਂ ਨੇ ਭਾਈ ਨਨੂੰਆਂ ਜੀ ਤੋਂ ਸੰਸਾਰ ਮੁਕਤੀ ਦਾ ਮੰਤਰ ਦੱਸਣ ਲਈ ਕਿਹਾ ਤਦ ਨਨੂੰਆਂ ਜੀ ਨੇ ਭਾਈ ਘਨੱਈਆ ਜੀ ਨੂੰ ਹੋਰ ਸਭ ਕੁਝ ਜਾਨਣ ਲਈ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿੱਚ ਜਾਣ ਦੀ ਸਲਾਹ ਦਿੱਤੀ। ਬਸ ਫਿਰ ਕੀ ਸੀ ਉਹ ਗੁਰੂ ਜੀ ਨੂੰ ਮਿਲਣ ਲਈ ਚੱਲ ਪਏ। ਗੁਰੂ ਜੀ ਨੂੰ ਮਿਲਕੇ ਉਹ ਤ੍ਰਿਪਤ ਹੋ ਗਏ। ਭੁੱਖ-ਪਿਆਸ ਮਿੱਟ ਗਈ। ਉਨ੍ਹਾਂ ਨੇ ਰੱਲਕੇ ਸੰਗਤ ਸੀ ਸੇਵਾ ਕੀਤੀ ਅਤੇ ਸਿੱਖੀ ਮਾਰਗ ਧਾਰਨ ਕੀਤਾ।ਗੁਰੂ ਜੀ ਨੇ ਉਨ੍ਹਾਂ ਨੂੰ ਲੰਗਰ ਵਾਸਤੇ ਪਾਣੀ ਭਰਨ, ਜਲ-ਛਕਾਉਣ ਤੇ ਤਬੇਲੇ ਵਿੱਚ ਘੋੜਿਆਂ ਦੀ ਸੇਵਾ ਬਖਸ਼ੀ।

ਇੱਕ ਦਿਨ ਜਦੋਂ ਭਾਈ ਘਨੱਈਆ ਜੀ ਘੋੜਿਆਂ ਦੀ ਸੇਵਾ ਵਿੱਚ ਮਗਨ ਸਨ ਤਾਂ ਗੁਰੂ ਜੀ ਨੇ ਤਰੁੱਠ ਕੇ ਉਨ੍ਹਾਂ ਨੂੰ ਮਾਨਵਤਾ ਦੀ ਸੇਵਾ ਕਰਨ ਦੀ ਬਖਸੀਸ਼ ਦਿੱਤੀ। ਭਾਈ ਘਨੱਈਆ ਜੀ ਨੇ ਮਾਨਵਤਾ ਦੀ ਬਿਨਾਂ ਕਿਸੇ ਭੇਦ-ਭਾਵ ਤੋਂ ਨਿਸ਼ਕਾਮ ਸੇਵਾ ਕਰਨਾ ਆਪਣੇ ਜੀਵਨ ਦਾ ਵਿਸ਼ੇਸ਼ ਮੰਤਵ ਬਣਾ ਲਿਆ। ਗੁਰੂ ਜੀ ਤੋਂ ਵਿਦਾ ਲੈ ਕੇ ਉਨ੍ਹਾਂ ਨੇ ਅਟੱਕ ਜ਼ਿਲ੍ਹੇ ਦੇ ਪਿੰਡ ਕਾਹਵਾ ਵਿਖੇ ਇੱਕ ਧਰਮਸ਼ਾਲਾ ਬਣਾਈ ਅਤੇ ਇਸਨੂੰ ਸੇਵਾ ਅਤੇ ਪ੍ਰਚਾਰ ਦੇ ਕੇਂਦਰ ਬਣਾਇਆ। ਇਥੇ ਉਹ ਜਲ-ਪਾਣੀ, ਭੋਜਨ ਅਤੇ ਰਹਿਣ ਲਈ ਸੰਗਤਾਂ ਦੀ ਸੇਵਾ ਕਰਦੇ ਰਹੇ।ਭਾਈ ਘਨੱਈਆ ਜੀ 1704-05 ਈ. ਅਨੰਦਪੁਰ ਦੇ ਦਰਸ਼ਨ ਕਰਨ ਲਈ ਆਏ। ਉਦੋਂ ਪਹਾੜੀ ਰਾਜੇ ਮੁਗ਼ਲ ਸਰਕਾਰ ਨਾਲ ਮਿਲਕੇ ਸ਼ਹਿਰ ਤੇ ਹਮਲੇ ਕਰਦੇ ਰਹਿੰਦੇ ਸਨ ਅਤੇ ਇਨਾਂ ਯੁੱਧਾਂ ਵਿੱਚ ਕਿੰਨੇ ਹੀ ਸਿਪਾਹੀ ਰੋਜ਼ ਜ਼ਖਮੀ ਹੁੰਦੇ ਅਤੇ ਮਾਰੇ ਜਾਂਦੇ। ਮੱਸ਼ਕ ਅਤੇ ਸਫੈਦ ਝੰਡਾ ਲੈ ਕੇ ਉਹ ਅਕਸਰ ਕਿਸੇ ਵੀ ਪਿਆਸੇ ਜ਼ਖਮੀ ਅਤੇ ਮੌਤ ਦੇ ਕਿਨਾਰੇ ਪਹੁੰਚੇ ਸਿਸਕਦੇ ਸਿਪਾਹੀਆਂ ਨੂੰ ਜਲ ਛਕਾਉਂਦੇ ਦਿਖਾਈ ਦਿੰਦੇ।

ਉਹ ਇਹ ਨਿਸ਼ਕਾਮ ਸੇਵਾ, ਮਿੱਤਰ ਅਤੇ ਦੁਸ਼ਮਨ ਦੇ ਭੇਦਭਾਵ ਨੂੰ ਤਿਆਗ ਕੇ ਬੜੇ ਪਿਆਰ ਅਤੇ ਸਤਿਕਾਰ ਨਾਲ ਨਿਭਾਉਂਦੇ। ਕੁੱਝ ਸਿੰਘਾਂ ਨੇ ਭਾਈ ਘਨੱਈਆ ਜੀ ਨੂੰ ਦੁਸ਼ਮਣ ਦੇ ਸਿਪਾਹਿਆਂ ਨੂੰ ਪਾਣੀ ਪਿਲਾਉਣ ਤੋਂ ਵਰਜਿਆ ਪਰ ਉਹ ਨਹੀਂ ਰੁਕੇ। ਆਖਿਰ ਇੱਕ ਦਿਨ ਸਿੰਘਾਂ ਨੇ ਭਾਈ ਘਨੱਈਆ ਜੀ ਦੀ

ਸ਼ਿਕਾਇਤ ਗੁਰੂ ਜੀ ਕੋਲ ਕੀਤੀ ਕਿ ਉਹ ਦੁਸ਼ਮਣਾਂ ਦੇ ਡਿੱਗੇ ਪਏ ਜ਼ਖ਼ਮੀ ਤੇ ਮਰਦੇ ਹੋਇਆਂ ਸਿਪਾਹੀਆਂ ਨੂੰ ਪਾਣੀ ਪਿਲਾਉਂਦੇ ਹਨ ਅਤੇ ਉਹ ਉੱਠ ਕੇ ਫਿਰ ਸਿੰਘਾਂ ਦੀ ਫੌਜ ਨੂੰ ਲਲਕਾਰਦੇ ਹਨ ਅਤੇ ਲੜਨ ਲਈ ਡੱਟ ਪੈਂਦੇ ਹਨ।

ਗੁਰੂ ਜੀ ਨੇ ਭਾਈ ਘਨੱਈਆ ਜੀ ਨੂੰ ਦਰਬਾਰ ਵਿੱਚ ਤਲਬ ਕੀਤਾ ਤੇ ਇਸ ਸ਼ਿਕਾਇਤ ਦਾ ਉੱਤਰ ਮੰਗਿਆ। ਭਾਈ ਘਨੱਈਆ ਜੀ ਨੇ ਜਵਾਬ ਦਿੱਤਾ "ਉਹ ਸੱਚ ਬੋਲਦੇ ਹਨ" ਪਰ ਉਸਨੇ ਤਾਂ ਕਿਸੇ ਸਿੱਖ ਜਾਂ ਮੁਗ਼ਲ ਸਿਪਾਹੀ ਨੂੰ ਜੰਗ ਦੇ ਮੈਦਾਨ ਵਿੱਚ ਨਹੀਂ ਵੇਖਿਆ, ਉਸ ਨੂੰ ਤਾਂ ਸਭ ਵਿੱਚ ਪ੍ਰਮਾਤਮਾ ਦਾ ਰੂਪ ਅਤੇ ਗੁਰੂ ਜੀ ਦਾ ਚਿਹਰਾ ਦਿੱਸਦਾ ਸੀ। ਇਹ ਹੀ ਸਭ ਕੁੱਛ ਤਾਂ ਮੈਂ ਆਪ ਜੀਆਂ ਕੋਲੋਂ ਸਿੱਖਿਆ ਹੈ।

ਗੁਰੂ ਜੀ ਇਸ ਜਵਾਬ ਤੋਂ ਬਹੁਤ ਖੁਸ਼ ਹੋਏ। ਉਨ੍ਹਾਂ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਆਖਿਆ ਕਿ ਭਾਈ ਘਨੱਈਆ ਜੀ ਨੇ ਗੁਰਬਾਣੀ ਦੇ ਗਹਿਰੇ ਅਤੇ ਸਹੀ ਸੰਦੇਸ਼ ਨੂੰ ਸਮਝ ਲਿਆ ਹੈ ਅਤੇ ਪਾਲਣ ਕਰ ਰਿਹਾ ਹੈ। ਗੁਰੂ ਜੀ ਮੁਸਕਰਾਏ ਅਤੇ ਸਭ ਸੰਗਤਾਂ ਨੂੰ ਗੁਰਬਾਣੀ ਦਾ ਮਹੱਤਵ ਸਮਝਾਇਆ। ਨਾਲ ਹੀ ਗੁਰੂ ਜੀ ਨੇ ਭਾਈ ਸਾਹਿਬ ਨੂੰ ਮਰਹਮ ਸੌਂਪੀ ਤਾਂ ਕਿ ਉਹ ਪਾਣੀ ਪਿਲਾਉਂਦਿਆਂ ਜ਼ਖ਼ਮਾਂ ਦੀ ਮਰਹਮ-ਪੱਟੀ ਵੀ ਕਰੇ। ਗੁਰੂ ਜੀ ਨੇ ਸੰਗਤਾਂ ਨੂੰ ਪੰਚਮ ਪਾਤਸ਼ਾਹ ਦਾ ਸ਼ਬਦ ਚੇਤੇ ਕਰਵਾਇਆ:-

*"ਬਿਸਰ ਗਈ ਸਭ ਤਾਤ ਪ੍ਰਾਈ,*
*ਜਬਿ ਤੇ ਸਾਧਿ ਸੰਗਤ ਮੈ ਪਾਈ॥*
*ਨਾ ਕੋ ਬੈਰੀ ਨਾਹੀ ਬਿਗਾਨਾ,*
*ਸਗਲ ਸੰਗ ਹਮਕੋ ਬਨਿ ਆਈ॥ "*

ਭਾਈ ਘਨੱਈਆ ਜੀ ਨੇ ਸਿਮਰਨ ਤੇ ਸੇਵਾ ਦੇ ਮਿਸ਼ਨ ਨੂੰ ਅਗੇ ਚਲਾਇਆ। ਉਨ੍ਹਾਂ ਨੂੰ ਰੈਡ-ਕਰਾਸ ਦੇ ਜਨਮ-ਦਾਤਾ ਮੰਨਿਆ ਗਿਆ, ਹਾਲਾਂ ਕਿ ਰੈਡ-ਕਰਾਸ ਦੀ ਸਥਾਪਨਾ 1870ਈ. ਵਿੱਚ ਹੈਨਰੀ ਡਿਊਨਾ ਦੇ ਪ੍ਰਸਤਾਵ "ਏ ਮੈਮੋਰੀ ਆਫ ਸੈਲਫਿਰਾਨੋ" ਦੇ ਅਧਾਰ ਤੇ ਯੂ.ਐਨ.ਓ ਦੀ ਪਹਿਲੀ ਜਨੇਵਾ ਕੰਨਵੈਨਸ਼ਨ (1864) ਵਿੱਚ ਸਵੀਕਾਰਤ ਹੋਈ ਪਰ ਇਸਦਾ ਆਗਾਜ਼ ਭਾਈ ਘਨੱਈਆ ਜੀ ਨੇ ਗੁਰੂ ਕ੍ਰਿਪਾ ਸਦਕਾ ਡੇਢ ਸਦੀ ਤੋਂ ਵੱਧ ਸਮਾਂ ਪਹਿਲਾਂ ਹੀ ਕਰ ਦਿੱਤਾ ਸੀ।

ਭਾਈ ਸਾਹਿਬ ਸੇਵਾ-ਪੰਥੀ ਸੰਪ੍ਰਦਾਇ ਦੇ ਬਾਨੀ ਦੇ ਤੌਰ ਤੇ ਵਿਸ਼ਵ ਭਰ ਵਿੱਚ ਪ੍ਰਸਿੱਧ ਹੋਏ। ਭਾਈ ਸਾਹਿਬ 1718 ਈ. ਵਿੱਚ ਪ੍ਰਲੋਕ ਸਿਧਾਰ ਗਏ। ਭਾਈ ਸਾਹਿਬ ਦੀ ਯਾਦ ਵਿੱਚ ਖਾਲਸਾ ਪੰਥ ਦੇ 300 ਸਾਲਾ ਸਮਾਗਮਾਂ 'ਤੇ ਪਿੰਡ ਮੋਹੀਵਾਲ (ਆਨੰਦਪੁਰ ਸਾਹਿਬ ਦੇ ਨੇੜੇ- ਜਿਥੇ ਉਹ ਰਹਿੰਦੇ ਅਤੇ ਸੇਵਾ ਕਰਦੇ ਸਨ) ਨੂੰ ਪੰਜਾਬ ਦਾ ਪਹਿਲਾ "ਹੈਰੀਟੇਜ਼ ਵਿਲੇਜ" ਘੋਸ਼ਿਤ ਕੀਤਾ ਗਿਆ। ਭਾਈ ਘਨੱਈਆ ਜੀ ਦੀ ਯਾਦ ਨੂੰ ਸਮਰਪਿੱਤ ਸੰਸਾਰ ਭਰ ਵਿੱਚ ਕਿੰਨੀਆਂ ਹੀ ਸੰਸਥਾਵਾਂ ਅਤੇ ਟਰੱਸਟਾਂ ਚੱਲ ਰਹੀਆਂ ਹਨ ਜੋ ਉਨ੍ਹਾਂ ਦੇ ਮਿਸ਼ਨ ਨੂੰ ਅੱਗੇ ਵਧਾਉਣ ਲਈ ਸਰਗਰਮ ਹਨ।

ਜਨ-ਸਧਾਰਣ ਭਾਈ ਘਨੱਈਆ ਜੀ ਦਾ ਪੱਲਾ ਫੜਨ ਅਤੇ ਵਿੱਤ ਅਨੁਸਾਰ ਨਿਸ਼ਕਾਮ ਸੇਵਾ ਨੂੰ ਆਪਣੇ ਜੀਵਨ ਦਾ ਉਦੇਸ਼ ਬਣਾਉਣ ਤਾਂ ਕਿ ਗੁਰੂਆਂ ਦੇ ਵਰੋਸਾਏ ਇਸ ਮਿਸ਼ਨ ਰਾਹੀਂ ਸੰਸਾਰ ਵਿੱਚ ਲੋੜਵੰਦਾਂ ਨੂੰ ਕੁੱਝ ਰਾਹਤ ਪਹੁੰਚ ਸਕੇ, ਮਾਨਵਤਾ ਦਾ ਭਲਾ ਹੋਵੇ।

◆ ◆ ◆ ◆

*8968968397*

ਸ਼ੇਖ ਹੈਯਾਤੀ ਜਗਿ ਨਾ ਕੋਈ ਥਿਰੁ ਰਹਿਆ,
ਜਿਸ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ।

ਸ਼ੇਖ ਫਰੀਦ ਜੀ

# ਗੁਰੂਬਾਣੀ ਦਾ ਚਾਨਣ ਕਿਵੇਂ ਹਿਰਦੇ ਵਸੇ

ਪ੍ਰੋ ਹਮਦਰਦਵੀਰ ਨੌਸ਼ਹਿਰਵੀ



ਗੁਰੂ ਸਾਹਿਬ ਨੇ ਸਾਨੂੰ ਸਰਵ ਜੋਤ ਗੁਰਬਾਣੀ ਦਿੱਤੀ ਗੁਰੂ ਦਾ ਸਰੂਪ ਤੇ ਸੰਕਲਪ ਦੱਸਿਆ, ਆਮ ਲੋਕਾਂ ਦੀ ਬੋਲੀ ਗੁਰਮੁੱਖੀ ਨੂੰ ਮਾਣਤਾ ਦਿੱਤੀ। ਧਰਤੀ ਦੀ ਬਾਤ ਪਾਈ ਧਰਤੀ ਦੀ ਬਾਤ ਸੁਣੀ। ਸਰੀਰ ਅਰੋਗ ਹੋਵੇ। ਮੱਥੇ ਵਿੱਚ ਚਾਨਣ ਹੋਵੇ। *ਦੁਰਲਭ ਦੇਹੁ ਪਾਈ ਵਡਭਾਗੀ॥* (ਗੁਰੂ ਅਰਜਨ ਦੇਵ ਜੀ)

*ਮਨੁਖ ਜਨਮ ਦੁਲੰਭ ਗੁਰਮੁਖ ਪਾਇਆ॥*

*ਮਾਨਸ ਜਨਮੁ ਦੁਲੰਭ ਹੈ ਹੋਇ ਨਾ ਬਾਰੰਬਾਰਿ॥*

(ਗੁਰੂ ਨਾਨਕ ਦੇਵ ਜੀ)

ਅਰਬਾਂ ਖਰਬਾਂ ਸਾਲਾਂ ਬਾਅਦ ਕਿੱਤੇ ਮਨੁੱਖੀ ਜਾਮਾ ਮਿਲਿਆ ਹੈ। ਜ਼ਿੰਦਗੀ ਇੱਕ ਵਾਰ ਹੈ, ਹੁਣ ਹੈ, ਅੱਜ ਹੈ। ਸਭ ਵਿੱਚ ਇੱਕੋ ਵਾਹਿਗੁਰੂ ਦੀ ਜੋਤ ਹੈ ॥

*ਸਭਿ ਮਹਿ ਜੋਤਿ ਜੋਤਿ ਹੈ ਸੋਇ॥*

*ਮਨਿ ਤੂ ਜੋਤਿ ਸਰੂਪ ਹੈ ਆਪਣਾ ਮੂਲ ਪਛਾਣ॥*

ਕਿਰਤ ਕਰੋ। ਸੱਚ ਦੇ ਮਾਰਗ ਉੱਤੇ ਚੱਲੋ,

*ਸਗਲ ਧਰਮ ਮਹਿ ਸ੍ਰੇਸ਼ਟ ਧਰਮ।*

*ਹਰਿ ਕੋ ਨਾਮੁ ਜਪਿ ਨਿਰਮਲ ਕਰਮ॥*

(ਗੁਰੂ ਅਰਜਨ ਦੇਵ ਜੀ)

ਸ਼ਬਦ ਗੁਰੂ ਹੈ।

*ਬਾਣੀ ਗੁਰੂ, ਗੁਰੂ ਹੈ ਬਾਣੀ,*

*ਵਿਚਿ ਬਾਣੀ ਅੰਮ੍ਰਿਤ ਸਾਰੇ॥*

(ਮਹਲਾ ਚੌਥਾ)

ਗੁਰੂ ਸਾਹਿਬ ਨੇ ਸਾਨੂੰ ਸ਼ਬਦ ਦੇ ਲੜ ਲਾਇਆ ਸੀ। ਗੁਰਬਾਣੀ ਦੇ ਮਾਰਗ ਉੱਤੇ ਚੱਲਣਾ ਸਿਖਾਇਆ ਸੀ। ਪਰ ਅਸੀਂ ਦੰਭੀ, ਡੇਰੇਦਾਰਾਂ, ਅਗਿਆਨੀ ਬਾਬਿਆਂ, ਮੌਨਧਾਰੀ ਪਰ ਦੁੱਧਾਧਾਰੀ, ਕਾਜੂਧਾਰੀ ਸਾਧਾਂ ਦੇ ਲੜ ਲੱਗ ਗਏ। ਲੋੜ ਗੁਰ ਸ਼ਬਦ ਨੂੰ ਵਿਚਾਰਨ ਦੀ ਹੈ, ਗੁਰੂ ਮਾਰਗ ਅਪਣਾਉਣ ਦੀ ਹੈ। ਸਿਰਫ ਮੱਥਾ ਟੇਕਣਾ ਹੀ ਕਾਫੀ ਨਹੀਂ । ਸਿਰਫ ਪਾਠ ਸੁਣਨਾ ਜਾਂ ਪਾਠ ਕਰਨਾ ਹੀ ਸਭ ਕੁੱਝ ਨਹੀਂ। ਤੋਤਾ ਰਟਨਾ ਪਾਠ ਜ਼ਿੰਦਗੀ ਵਿੱਚ ਸੰਚਾਰ ਨਹੀਂ ਸਿੰਜਦਾ, ਪੈਰਾਂ ਵਿੱਚ ਰੌਸ਼ਨ ਤੌਰ ਨਹੀਂ ਭਰਦਾ। ਗੁਰੂ ਸਾਹਿਬ ਦਾ ਸੁਨੇਹਾ ਹੈ

*ਸਤਗਿਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ*

*ਡਿਠੈ ਮੁਕਤਿ ਨਾ ਹੋਵਈ*

*ਜਿਚਰੁ ਸਬਦਿ ਨਾ ਕਰੇ ਵੀਚਾਰੁ।*

ਸ੍ਰੀ ਗੁਰੂ ਗ੍ਰਥ ਸਾਹਿਬ ਪੰਜ ਪੰਜ ਦਸ ਦਸ ਰੇਸ਼ਮੀ ਰਮਾਲਿਆਂ ਵਿੱਚ ਲਪੇਟ ਕੇ ਰੱਖਣ ਲਈ ਨਹੀਂ, ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਲਈ ਹੈ ਸੰਚਾਰ ਲਈ ਹੈ। ਪਤਾ ਲਗਾ ਹੈ ਗੁਰਵਾਰਿਆਂ ਦੇ ਸਟੋਰਾਂ ਵਿੱਚ ਰਮਾਲਿਆਂ ਦੀਆਂ ਗੱਠੜੀਆਂ ਦੇ ਵੱਡੇ ਢੇਰ ਲਗੇ ਹੋਏ ਹਨ। ਅਧਾਕਰਿਤ ਗੁਰਮੁਖਾਂ ਨੂੰ ਸੋਚਣਾ ਚਾਹੀਦਾ ਹੈ ਸ਼੍ਰੋਮਣੀ ਗੁ ਪ੍ਰ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵਲੋਂ ਛਾਪੀ ਪੁਸਤਕ ॥ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ॥ ਦੇ ਪੰਨਾ 22 ਉੱਤੇ ਲਿਖਿਆ ਹੈ ॥ਵਧੇਰੇ ਰੁਮਾਲਿਆਂ ਦੀ ਥਾਂ, ਵਧੀਆਂ ਚੌਰ ਸੁੰਦਰ ਵਿਛਾਉਂਣੇ, ਪਾਏ ਦਾਨ, ਲਾਈਟਾਂ, ਬਰਤਨ ਵੀ ਭੇਟ ਕੀਤੇ ਜਾ ਸਕਦੇ ਹਨ। ॥ ਤਿਲੇਦਾਰ, ਗੋਟਾਂ ਕਿਨਾਰੀ ਵਾਲੇ, ਰੇਸ਼ਮੀ ਤਿਲਕਦੇ ਕੱਪੜੇ ਦੇ ਰੁਮਾਲੇ ਨਾ ਵਰਤੇ ਜਾਣ ਤਾਂ ਚੰਗਾ ਹੈ ਰੁਮਾਲੇ ਸਫੈਦ ਜਾਂ ਰੰਗਦਾਰ ਹੰਢਣਦਾਰ ਕੱਪੜੇ ਦੇ ਹੋਣ। ਲੋੜਵੰਦਾਂ ਨੂੰ ਬਾਅਦ ਵਿੱਚ ਤਨ ਢਕਣ ਲਈ ਦੇ ਦਿੱਤੇ ਜਾਣ। ਇਹ ਸੁਝਾ ਗੁਰਬਾਣੀ ਦੀ ਕਿਰਿਆਸ਼ੀਲਤਾ, ਉਪਯੋਗਤਾ ਤੇ ਆਧੁਨਿਕਤਾ ਦੀ ਰੌਸ਼ਨੀ ਵਿੱਚ ਸੋਚਿਆ ਜਾਣਾ ਚਾਹੀਦਾ ਹੈ।

*ਹੋਇ ਇਕਤਰ ਮਿਲਹੁ ਮੇਰੇ ਭਾਈ॥*

*ਦੁਬਿਧਾ ਦੂਰ ਕਰਹੁ ਲਿਵ ਲਾਈ॥*

ਗੁਰੂ ਨਾਨਕ ਦੇਵ ਜੀ।

ਸਿੱਖ ਜਗਤ ਦੇ ਗੁਰੂ ਘਰਾਂ ਵਿੱਚ ਸਿਖਿਅਤ ਜਾਗਰਿਤ ਤੇ ਸੂਝਵਾਨ ਪਾਠੀਆਂ, ਭਾਈਜੀਆਂ, ਗ੍ਰੰਥੀਆਂ, ਕੀਰਤਨੀਆਂ ਦੀ ਬਹੁਤ ਥੁੜ ਹੈ। ਅਕਸਰ ਦੇਖੀਆਂ ਗਿਆ ਹੈ ਕਿ ਗੁਰਦਵਾਰਿਆਂ ਵਿੱਚ ਪਾਠੀ, ਗ੍ਰੰਥੀ, ਕੀਰਤਨੀਏਂ, ਕਥਾਵਾਚਕ, ਤਰਕਹੀਨ, ਮਨਘੜਤ, ਗੈਰ ਵਿਗਿਆਨਕ ਸਾਖੀਆਂ ਕਥਾਵਾਂ

ਸੁਣਾਉਂਦੇ ਹਨ। ਜਿਹੀਆਂ ਅਕਸਰ ਅੰਧ ਵਿਸ਼ਵਾਸਾਂ, ਕਰਮਕਾਡਾਂ, ਪਿਛਲੇ ਜਨਮਾਂ, ਚਮਤਕਾਰਾਂ, ਭਾਗਾਂ, ਕਿਸਮਤ ਚੱਕਰਾਂ ਦੀਆਂ ਬੇ ਬੁਨਿਆਦ ਗੱਲਾਂ ਕਰਦੀਆਂ ਹਨ। ਅਰਦਾਸ ਵਿੱਚ ਅਸੀਂ ਰੋਜ਼ ਸਵੇਰੇ ਸ਼ਾਮ ਤਰਕਦਾਨ, ਵਿਵੇਕਦਾਨ, ਭਰੋਸਾਦਾਨ ਮੰਗਦੇ ਹਾਂ।

*ਬਿਬੇਕ ਬੁਧਿ ਸਭ ਜਗ ਮਹਿ ਨਿਰਮਲ॥*

(ਗੁਰੂ ਰਾਮ ਦਾਸ ਜੀ)

ਅਰਦਾਸ ਦੇ ਨਿਰਧਾਰ ਸ਼ਬਦ ਹਨ। ਕਈ ਗ੍ਰੰਥੀ ਅਰਦਾਸ ਨੂੰ ਆਪਣੀ ਮਰਜ਼ੀ ਨਾਲ ਵਧਾ ਲੈਂਦੇ ਹਨ (ਵਾਧੂ ਗੱਲਾਂ ਜੋੜ ਲੈਂਦੇ ਹਨ ਜੋ ਗਲਤ ਹੈ ਮਨਮਤ ਹੈ) ਬਹੁਤ ਵਾਰ ਵੇਖਿਆ ਸੁਣਿਆ ਗਿਆ ਹੈ ਕਿ ਕਈ ਕਚ ਘੱਚਤ ਕੀਰਤਨੀਏਂ ਆਪਣੇ ਵੱਲੋਂ ਕੀਤੀ ਗਈ ਤੁੱਕਬੰਦੀ ਜਾਂ ਏਧਰੋਂ ਉਧਰੋਂ ਜੋੜੀਆਂ ਤੁਕਾਂ ਦਾ ਕੀਰਤਨ ਕਰਦੇ ਹਨ ਜੋ ਕੁਰਹਿਤ ਹੈ ਮਨਮਤ ਹੈ। ਸਿੱਖ ਰਹਿਤ ਮਰਿਆਦਾ ਪੁਸਤਕ ਦੇ ਪੰਨਾ ਪੰਦਰਾਂ (ਕੀਰਤਨ) ਵਿੱਚ ਲਿਖਿਆ ਹੈ ਕਿ ਗੁਰਬਾਣੀ ਨੂੰ ਰਾਗਾਂ ਵਿੱਚ ਉਚਾਰਨ ਨੂੰ ਕਹਿੰਦੇ ਹਨ। ਕੀਰਤਨ ਕੇਵਲ ਗੁਰਬਾਣੀ, ਭਾਈ ਗੁਰਦਾਸ ਜਾਂ ਭਾਈ ਨੰਦ ਲਾਲ ਦੀ ਬਾਣੀ ਵਿੱਚੋਂ ਹੀ ਹੋ ਸਕਦਾ ਹੈ। ਮਨਘੜਤ ਤੇ ਵਾਧੂ ਤੁਕਾਂ ਲਾ ਕੇ ਗਾਉਣ ਅਯੋਗ ਹੈ। ਜ਼ਾਹਰ ਹੈ ਕਿ ਕੀਰਤਨ ਸਿਰਫ ਗੁਰਬਾਣੀ ਵਿੱਚੋਂ ਹੀ ਹੋ ਸਕਦਾ ਹੈ, ਉਹ ਵੀ ਰਾਗਾਂ ਅਨੁਸਾਰ।

ਪੰਜਾਬ ਵਿੱਚ ਗੁਰਬਾਣੀ ਸੰਗੀਤ ਦੀ ਬਹੁਤ ਉੱਚੀ ਥਾਂ ਹੈ। ਪਰ ਸੰਗੀਤ ਸ਼ੋਰ ਨਹੀਂ ਬਨਣਾ ਚਾਹੀਦਾ ਹੈ। ਹਰ ਗੁਰੂਘਰ ਵਿੱਚ ਲਾਊਡ ਸਪੀਕਰ ਦੀ ਆਵਾਜ਼ ਹਾਲ ਦੇ ਅੰਦਰ ਹੀ ਅਤੇ ਧੀਮੀ ਹੋਣੀ ਚਾਹੀਦੀ ਹੈ। ਸ਼ੋਰ ਪ੍ਰਦੂਸ਼ਣ ਵਿਰੁੱਧ ਸ੍ਰੀ ਅਕਾਲ ਤਖਤ ਸਾਹਿਬ ਦਾ ਮਤਾ ਸਾਹਮਣੇ ਹੈ। ਗੁਰਬਾਣੀ ਰਾਗਾਂ ਵਿੱਚ ਹੀ ਗਾਈ ਜਾਣੀ ਚਾਹੀਦੀ ਹੈ 31 ਮੁੱਖ ਰਾਗ ਹਨ 30 ਰਾਗਣੀਆਂ ਹਨ। ਖਾਸ ਰਾਗ, ਤਾਲਾਂ ਤੇ ਸੁਰਾਂ ਵਿੱਚ ਗਾਉਣ ਦੇ ਸੰਕੇਤ ਵੀ ਦਿੱਤੇ ਗਏ ਹਨ। ਵੇਲੇ ਦੀਆਂ ਪ੍ਰਚੱਲਤ ਧੁਨਾਂ ਬਾਰੇ ਵੀ ਦੱਸਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ ਰਾਗ ਤੇ ਮਹਲਾ ਲਿਖਿਆ ਹੁੰਦਾ ਹੈ। ਪਾਠ ਕਰਨ ਸਮੇਂ ਰਾਗ ਮਹਲਾ ਬੋਲਿਆ ਜਾਂਦਾ ਹੈ। ਪਰ ਗੁਰਬਾਣੀ ਉੱਤੇ ਵਿਆਖਿਆਤਮਤ ਲੇਖਾਂ ਵਿੱਚ ਅੱਜ ਕਲ ਸਿਰਫ ਅੰਗ ਜਾਂ ਪੰਨਾ ਹੀ ਲਿਖਿਆ ਜਾਂਦਾ ਹੈ ਰਾਗ ਤੇ ਮਹਲਾ ਨਹੀਂ। ਜੋ ਠੀਕ ਨਹੀਂ ਲੱਗਦਾ। ਪਾਠਕਾਂ ਲਈ ਸਮਝਣ ਵਿੱਚ ਮੁਸ਼ਕਲ ਆਉਂਦੀ ਹੈ ਕਿਉਂਕਿ ਹਰ ਰਚਨਾ ਰਚਨਾ ਦੇ ਸਮੇਂ ਕਾਲ ਨੂੰ ਧਿਆਨ ਵਿੱਚ ਰੱਖ ਕੇ ਹੀ ਵਾਚੀ ਜਾਂਦੀ ਹੈ। ਗੁਰਬਾਣੀ ਦਾ ਰਚਨਾ ਕਾਲ 1173 1675 ਭਾਵ ਪੰਜ ਸੌ ਸਾਲਾਂ ਤੋਂ ਵੱਧ ਸਮੇਂ ਵਿੱਚ ਫੈਲਿਆ ਹੋਇਆ ਹੈ। ਗੁਰਬਾਣੀ ਬਾਰੇ ਲੇਖਾਂ ਵਿੱਚ ਅੰਗ ਜਾਂ ਸਫਾ ਲਿਖਣ, ਨਾਲੋਂ ਮਹਲਾ ਤੇ ਰਾਗ ਲਿਖਣਾ ਵਧੇਰੇ ਜ਼ਰੂਰੀ ਹੈ।

ਅੱਜ ਕੱਲ ਕਰੀਬ ਹਰ ਵਡੇ ਗੁਰਦੁਵਾਰਾ ਸਾਹਿਬ ਵਿੱਚ ਵਖਰੇ ਬਣੇ ਹਾਲ ਕਮਰਿਆਂ ਵਿੱਚ ਇੱਕੋ ਸਮੇਂ ਕਈ ਕਈ ਅਖੰਡ ਪਾਠ ਚਲ ਰਹੇ ਹੁੰਦੇ ਹਨ। ਹਰ ਗ੍ਰੰਥੀ ਮੂੰਹ ਵਿੱਚ ਹੀ ਪਾਠ ਕਰ ਰਿਹਾ ਹੁੰਦਾ ਹੈ। ਵੈਸੇ ਵੀ ਪਾਠ ਸੁਨਣ ਵਾਲਾ ਤਾਂ ਕੋਈ ਹੁੰਦਾ ਹੀ ਨਹੀਂ। ਇਹ ਸੁੱਖੇ ਹੋਏ, ਅਡਵਾਂਸ ਰਾਸ਼ੀ ਦੇ ਕੇ ਬੁੱਕ ਕੀਤੇ ਹੋਏ ਅਖੰਡ ਪਾਠ ਹੁੰਦੇ ਹਨ। ਧਰਮ ਪ੍ਰਚਾਰ ਕਮੇਟੀ ਵੱਲੋਂ ਛਾਪੀ ਪੁਸਤਕ ਸਿੱਖ ਰਹਿਤ ਮਰਯਾਦ ਦੇ ਪੰਨਾ 17 ਉੱਤੇ ਲਿਖਿਆ ਹੈ ਐਸਾ ਨਾ ਹੋਵੇ, ਕਿ ਪਾਠੀ ਆਪੇ ਇੱਕਲਾ ਬਹਿ ਕੇ ਪਾਠ ਕਰਦਾ ਰਹੇ ਤੇ ਸੰਗਤ ਜਾਂ ਟੱਬਰ ਦਾ ਕੋਈ ਆਦਮੀ ਨਾ ਸੁਣਦਾ ਹੋਵੇ"। ਪੁਸਤਕ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 18 ਉੱਤੇ ਲਿਖਿਆ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਲਈ ਜ਼ਰੂਰੀ ਹੈ ਕਿ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਰੱਖੇ ਹੋਣ ਉੱਥੇ ਇਕੋ ਥਾਂ ਉੱਤੇ ਇੱਕ ਤੋਂ ਵਧੀਕ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਨਾ ਹੋਣ।" ਮਤਲਬ ਸਾਫ ਹੈ ਕਿ 21, 31, 51, 101 ਲੜੀਵਾਰ ਅਖੰਡ ਪਾਠ ਰੱਖਣੇ ਠੀਕ ਨਹੀਂ। ਇੱਕੋ ਇੱਕ ਹਾਲ ਵਿੱਚ ਕਈ ਕਈ ਅਖੰਡ ਪਾਠ ਚੱਲਣੇ ਤਰਕਸੰਗਤ ਨਹੀਂ।

ਗੁਰਵਾਕ ਹੈ

*ਮੂਰਖ ਪੜਹਿ ਸਬਦੁ ਨਾ ਬੂਝਹਿ*
*ਗੁਰਮੁਖ ਵਿਰਲੇ ਜਾਤਾ ਹੈ॥*

ਕਥਿਤ ਤੌਰ ਉੱਤੇ ਕਿਹਾ ਜਾਂਦਾ ਹੈ ਵਡੇ ਇਤਿਹਾਸਕ ਗੁਰਦੁਵਾਰਿਆਂ ਵਿੰਚ ਅਖੰਡ ਪਾਠ ਕਰਕੇ ਪਹਿਲਾਂ ਹੀ ਰੱਖੇ ਹੁੰਦੇ ਹਨ। ਤੁਸੀਂ ਜਾਵੋ, ਭੇਟਾ ਰਾਸ਼ੀ ਦਿਓ ਤੇ ਆਪਣੇ ਨਾਮ ਦਾ ਭੋਗ ਪਵਾ ਲਵੋ। ਇਹ ਵੱਡੀ ਕੁਰਹਿਤ ਹੈ।

ਗੁਰਵਾਕ ਹੈ

*ਭਗਤਿ ਭੰਡਾਰ ਗੁਰਬਾਣੀ ਲਾਲ।*
*ਗਾਵਤ ਸੁਨਤ ਕਮਾਵਤ ਨਿਹਾਲ।"*

ਜੇ ਕੋਈ ਬਹੁਤ ਕਾਹਲ ਜਾਂ ਐਮਰਜੈਂਸੀ ਨਹੀਂ ਹੈ ਤਾਂ ਘਰਾਂ ਵਿੱਚ ਅਖੰਡ ਪਾਠ ਰੱਖਣ ਦੀ ਥਾਂ ਸਾਧਾਰਨ ਪਾਠ ਰੱਖਿਆ ਜਾਣਾ

ਚਾਹੀਦਾ ਹੈ। ਪਰਿਵਾਰ ਨੂੰ ਵਾਰੀ ਵਾਰੀ ਆਪ ਪਾਠ ਕਰਨਾ ਚਾਹੀਦਾ ਹੈ। ਬਾਕੀ ਸਾਰੇ ਪਰਿਵਾਰ ਨੂੰ ਚਾਹੀਦਾ ਹੈ ਕਿ ਉਹ ਅੰਤਰ ਧਿਆਨ ਹੋ ਕੇ, ਬੈਠ ਕੇ, ਪਾਠ ਸੁਣੇ। ਹਰ ਜਗਿਆਸੂ, ਹਰ ਸਿੱਖ ਨੂੰ ਗੁਰਬਾਣੀ ਦਾ ਪਾਠ ਕਰਨਾ, ਸਮਝਣਾ ਤੇ ਅਮਲ ਕਰਨਾ ਚਾਹੀਦਾ ਹੈ।

*ਬਾਣੀ ਬਿਰਲਿਉ ਬਿਚਾਰਸੀ,*
*ਜੇ ਕੋਈ ਗੁਰਮੁਖਿ ਹੋਇ॥*

(ਰਾਮਕਲੀ ਮਹਲਾ ਤੀਜਾ)

ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸੋਂ ਜੀਵਨਦਾਨੀ ਰੌਸ਼ਨੀ ਲੈਣੀ ਚਾਹੀਦੀ ਹੈ ਪੂਜਾ ਨਹੀਂ। ਗੁਰਦਵਾਰਿਆਂ ਵਿੱਚ ਗੁਰੂ ਸਾਹਿਬ ਸਾਹਮਣੇ ਪਿੱਤਲ ਦਾ ਜੰਗਲਾ, ਵੱਡਾ, ਹੋਰ ਵੱਡਾ ਹੁੰਦਾ ਜਾ ਰਿਹਾ ਹੈ। ਜੰਗਲੇ ਤੋਂ ਅੱਗੇ ਭਾਰੀ ਗੋਲਕ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਤੋਂ ਸਾਧਾਰਨ ਜਨ ਸਮੂਹ ਦੀ ਦੂਰੀ ਵੱਧਦੀ ਜਾ ਰਹੀ ਹੈ। ਇਸ ਤਰ੍ਹਾਂ ਲੱਗਦਾ ਵਿਜੇਂ ਮੱਥਾ ਗੋਲਕ ਨੂੰ ਟੇਕਿਆ ਜਾ ਰਿਹਾ ਹੋਵੇ। ਹਰ ਇੱਕ ਪ੍ਰਾਣੀ ਲਈ ਜ਼ਰੂਰੀ ਨਹੀਂ ਕਿ ਮੱਥਾ ਟੇਕਦੇ ਸਮੇਂ ਉਹ ਗੋਲਕ ਵਿੱਚ ਪੈਸੇ ਜ਼ਰੂਰ ਪਾਵੇ। ਬਹੁਤੀ ਥਾਈਂ ਝਗੜਾ ਗੋਲਕ ਦੇ ਪੈਸਿਆਂ ਦਾ ਹੀ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਮਣੇ ਪਿੱਤਲ ਦੇ ਕਾਫੀ ਖੁੱਲੇ ਜੰਗਲੇ ਵਿੱਚ ਬਨਾਵਟੀ ਫੁੱਲਾਂ ਦੇ ਗਮਲਿਆਂ ਦਾ ਜੰਗਲ ਹੁੰਦਾ ਹੈ। ਵਿੱਚ ਲੱਕੜ ਜਾਂ ਪੱਥਰ ਦੇ ਹਾਥੀ, ਘੋੜੇ ਜਾਂ ਊਠ ਖੜ੍ਹੇ ਕੀਤੇ ਹੁੰਦੇ ਹਨ। ਇਹ ਸਭ ਕੁਝ ਨਹੀਂ ਹੋਣਾ ਚਾਹੀਦਾ। ਸਿੱਖ ਰਹਿਤ ਮਰਯਾਦਾ ਪੁਸਤਕ ਦੇ ਪੰਨਾ 13 ਉੱਤੇ ਲਿਖਿਆ ਹੈ ਸੁਗੰਧ ਲਈ ਫੁੱਲ ਧੂਫ ਆਦਿ ਵਰਤੇ ਜਾ ਸਕਦੇ ਹਨ ਗੁਰੂ ਗ੍ਰੰਥ ਸਾਹਿਬ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ, ਕੰਧਾਂ ਜਾਂ ਥੜਿਆਂ ਉੱਤੇ ਨੱਕ ਰਗੜਨੇ, ਮੰਜੀ ਸਾਹਿਬ ਹੇਠਾਂ ਪਾਣੀ ਰਖਣਾ, ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣਾ ਮਨਮੱਤ ਹੈ, ਕੁਰਹਿਤ ਹੈ।

ਸਿੱਖਾਂ ਵਿੱਚ ਬ੍ਰਾਹਮਣਵਾਦੀ ਰਹੁ ਰੀਤਾਂ ਵਧ ਰਹੀਆਂ ਹਨ। ਸੁਭ ਆਰੰਭ ਲਈ ਭੂਮੀ ਪੂਜਣ, ਨਾਰੀਅਲ ਤੋੜਨ, ਹਵਨ ਕਰਨ, ਆਰਤੀ, ਦੇਵੀ ਪੂਜਣ, ਜਗਰਾਤਾ ਕਰਵਾਉਣਾ, ਕਿਸੇ ਪਾਖੰਡੀ ਸਾਧ ਪਾਸੋਂ ਫੀਤਾ ਕਟਵਾਉਣ ਆਦਿ ਕੁਰਹਿਤਾਂ ਹਨ।

*ਹਿਰਦੈ ਜਿਨ ਕੈ ਕਪਟੁ ਹੈ ਬਾਹਹੁ ਸੰਤ ਕਹਾਹਿ।*
*ਤ੍ਰਿਸ਼ਨਾ ਮੂਲਿ ਨਾ ਚੁਕਈ ਅੰਤ ਗਏ ਪਛੁਤਾਇ॥*

ਗੁਜਰੀ ਮਹਲਾ ਤੀਜਾ

ਅਜੋਕੇ ਸਮਿਆਂ ਦੇ ਗੰਗੂ, ਚੰਦੂ, ਪਿਰਥੀਆ, ਰਾਮਰਾਏ, ਜੈ ਚੰਦ, ਮੀਰ ਜਾਫਰ, ਡੋਗਰੇ ਧਿਆਨ ਸਿੰਘ, ਲਾਲ ਸਿੰਘ, ਤੇ ਜਾ ਸਿੰਘ, ਕਿਰਪਾਲੇ, ਜੈ ਗੁਪਾਲੇ ਆਦਿ ਕਿਸਮ ਦੇ ਅੰਸਰਾਂ ਤੋਂ ਬਚਣ ਦੀ ਲੋੜ ਹੈ। ਸਾਧ, ਸਸ਼ਤਰ, ਸਿਆਸਤਦਾਨ ਤੇ ਸਰਮਾਏ ਦਾਰ ਦੇ ਗਠਜੋੜ ਨੂੰ ਨੰਗਾ ਕਰਨ ਦੀ ਲੋੜ ਹੈ।

ਸਿੱਖਾਂ ਵਿੱਜ ਜ਼ਾਤ, ਗੋਤ ਦੇ ਅਧਾਰਤ ਗੁਰਦੁਵਾਰੇ ਸਥਾਪਤ ਕਰਨ ਦੀ ਮਨਾਹੀ ਹੈ, ਰਾਮਗੜ੍ਹੀਆਂ, ਰਾਮਦਾਸੀਆਂ, ਲੁਬਾਣੇ, ਜੱਟਾਂ ਦੇ ਆਦਿ ਗੁਰਦੁਵਾਰੇ ਵੱਖ ਵੱਖ ਨਹੀਂ, ਸਾਂਝੇ ਹੋਣੇ ਚਾਹੀਦੇ ਹਨ। ਜ਼ਾਤਪਾਤ, ਛੂਤਛਾਤ ਦੀ ਸਖਤ ਮਨਾਹੀ ਹੈ:

*ਜਾਤਿ ਕਾ ਗਰਬੁ ਨਾ ਕਰਿ ਮੂਰਖ ਗਵਾਰਾ*
*ਇਸ ਗਰਬ ਤੇ ਚਲਹਿ ਬਹੁਤ ਵਿਕਾਰਾ*

ਰਾਗ ਭੈਰੇਉ ਮਹਲਾ ਤੀਜਾ

ਜੰਤਕ ਥਾਵਾਂ ਉੱਤੇ ਧਾਰਮਿਕ ਚਿੰਨ੍ਹ ਸਥਾਪਤ ਕਰਕੇ, ਨਾਜਾਇਜ਼ ਕਬਜ਼ੇ ਕੀਤੇ ਜਾ ਰਹੇ। ਮਈ 4, 2006 ਨੂੰ ਗੁਜਰਾਤ ਹਾਈ ਕੋਰਟ ਨੇ ਸਰਕਾਰ ਨੂੰ ਹੁਕਮ ਦਿੱਤੇ ਸਨ ਕਿ ਜਿਹਨਾਂ ਜੰਤਕ ਥਾਵਾਂ ਉੱਤੇ ਸੈਂਕੜੇ ਧਾਰਮਿਕ ਅਸਥਾਨ ਉਸਾਰੇ ਗਏ ਹਨ ਉਹ ਢਾਹ ਦਿੱਤੇ ਜਾਣ। ਭਾਰਤੀ ਸਰਵ ਉੱਚ ਅਦਾਲਤ ਨੇ 30 ਸਤੰਬਰ 2009 ਨੂੰ ਕੇਂਦਰੀ ਸਰਕਾਰ ਅਤੇ ਪ੍ਰਾਂਤਕ ਸਰਕਾਰਾਂ ਨੂੰ ਕਿਹਾ ਸੀ ਕਿ ਉਹ ਆਪਣੇ ਆਪਣੇ ਅਧਿਕਾਰ ਖੇਤਰ ਵਾਲੇ ਜਨਤਕ ਜ਼ਮੀਨਾਂ ਉੱਤੇ ਉਸਾਰੇ ਗਏ ਗੈਰ ਕਾਨੂੰਨੀ ਧਾਰਮਕ ਅਸਥਾਨਾਂ ਦੀ ਸੂਚੀ ਪੇਸ਼ ਕਰਨ। ਪੰਜਾਬ ਸਰਕਾਰ ਨੇ 16 ਅਗਸਤ 2010 ਨੂੰ 837 ਧਾਰਮਿਕ ਸਥਾਨ ਜਨਤਕ ਥਾਵਾਂ ਉੱਤੇ ਨਾਜਾਇਜ਼ ਬਣਾਏ ਗਏ ਦੀ ਸੂਚੀ ਪੇਸ਼ ਕੀਤੀ ਸੀ। ਧਰਮ ਨੂੰ ਲੋਕਾਂ ਦੀਆਂ ਜ਼ਮੀਨਾਂ ਉੱਤੇ ਕਬਜ਼ਾ ਕਰਨ ਲਈ ਨਈਂ ਵਰਤਿਆ ਜਾਣਾ ਚਾਹੀਦਾ।

ਬੜੀਆਂ ਮੰਦ ਭਾਗੀਆਂ ਖਬਰਾਂ ਬੁਨਣ ਨੂੰ ਮਿਲਦੀਆਂ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜਨਤਕ ਥਾਵਾਂ ਮੱਲਣ ਵਿੱਚ, ਮਕਾਨਾਂ, ਪਲਾਟਾਂ ਉੱਤੇ ਕਬਜ਼ਾ ਕਰਨ ਵਿੱਚ, ਜਾਅਲੀ ਸ਼ਾਦੀਆਂ ਕਰਨ ਵਿੱਚ, ਵਰਤਿਆ ਜਾ ਰਿਹਾ ਹੈ। ਐਸੀਆਂ ਕਰਤੂਤਾਂ ਕਰਨ ਵਾਲੇ ਅੰਸਰਾਂ ਵਿਰੁੱਧ ਸਖਤ ਕਾਰਵਾਈ ਹੋਣੀ ਚਾਹੀਦੀ ਹੈ।

ਕਈ ਵੱਡੇ ਆਗੂ, ਕੁਝ ਵੋਟਾਂ ਦੀ ਖਾਤਰ ਡੇਰਿਆਂ ਦੇ ਸਾਧਾਂ ਦੇ ਚਰਨ ਪਰਸਦੇ ਹਨ, ਮੱਥਾ ਟੇਕਦੇ ਹਨ, ਤਿਲਕ ਲਵਾਉਂਦੇ ਹਨ, ਮੁਕਟ ਪਹਿਨਦੇ ਹਨ, ਤਸਵੀਰਾਂ ਖਿਚਵਾਉਂਦੇ

ਹਨ। ਉਹਨਾਂ ਵਿਰੁੱਧ ਕੋਈ ਕਾਰਵਾਈ ਕਰਨ ਦੀ, ਵੱਡਿਆਂ ਪਾਸ ਜੁਅਰਤ ਨਹੀਂ ਦਿਸਦੀ।

ਧਾਰਮਿਕ ਸਥਾਨਾਂ, ਖਾਸ ਕਰਕੇ ਵੱਡੇ ਇਤਿਹਾਸ ਤੇ ਪੁਰਾਤਨ ਮੰਦਰਾਂ ਪਾਸ ਅਰਬਾਂ ਰੁਪਇਆਂ ਦੀਆਂ ਦੌਲਤ, ਸੋਨਾ ਚਾਂਦੀ ਜਮ੍ਹਾਂ ਹੈ। ਤ੍ਰਿਪਤੀ (ਆਂਧਰਾ) ਵਿਖੇ ਬਾਲਾ ਜੀ ਮੰਦਰ ਪਾਸ ਸੰਪਤੀ 50 ਹਜ਼ਾਰ ਕਰੋੜ ਰੁਪਏ ਦੀ ਸੀ, ਪੁਟਾ ਪਰਥੀ ਸਾਈਂ ਬਾਬਾ ਦੀ ਸੰਪਤੀ 40 ਹਜ਼ਾਰ ਕਰੋੜ ਰੁਪਏ, ਉਸਦੇ ਨਿੱਜੀ ਕਮਰੇ ਵਿੱਚੋਂ 98 ਕਿਲੋ ਸੋਨਾ, 307 ਕਿਲੋ ਚਾਂਦੀ, 38 ਕਰੋੜ ਰੁਪਏ ਨਕਦ, ਮਿਲੇ ਸਨ।

ਕੇਰਲਾ, ਪਦਮਾਨਾਭਾ ਸਵਾਮੀ ਮੰਦਰ ਦੇ ਤਹਿਖਾਨਿਆਂ ਵਿੱਚ ਇੱਕ ਲੱਖ ਕਰੋੜ ਰੁਪਏ ਦੀ ਸੰਪਤੀ, 1000 ਸੋਨੇ ਦੇ ਸਿੱਕੇ , ਇੱਕ ਕਇੰਟਲ ਸੋਨੇ ਦੇ ਗਹਿਣੇ, ਮਿਲ ਚੁੱਕੇ ਹਨ। ਹਰ ਵੱਡੇ ਸ਼ਹਿਰ ਦੇ ਹਰ ਵਡੇ ਮੰਦਰ ਦਾ ਏਹੋ ਹਾਲ ਹੈ। ਇਹ ਸਾਰੀ ਸੰਪਤੀ ਜੇ ਜਮ੍ਹਾਂ ਕੀਤੀ ਜਾਵੇ ਤਾਂ ਸਵਿਸ ਬੈਂਕਾਂ ਵਿੱਚ ਭਾਰਤੀ ਸਰਮਾਏ ਦਾਰਾਂ ਸਿਆਸਤਦਾਨਾਂ ਦੇ ਕੁਲ ਕਾਲੇ ਧਨ ਨਾਲੋਂ ਵੀ ਦੁੱਗਣੀ ਤੋਂ ਵੀ ਵੱਧ ਰਾਸ਼ੀ ਹੋਵੇਗੀ।

ਲੋੜ ਹੈ ਇਹ ਖਰਬਾਂ ਰੁਪਇਆਂ ਦੀ ਸੰਪਤੀ ਆਦਿ ਮੰਦਰਾਂ ਦੇ ਤਹਿਖਾਨਿਆਂ ਵਿੱਚ ਦੱਬੀ ਰੱਖੇ ਜਾਣ ਦੀ ਥਾਂ, ਲੋਕਾਂ ਦੀ ਭਲਾਈ ਲਈ ਵਰਤੀ ਜਾਵੇ। ਇਸ ਰਾਸ਼ੀ ਨਾਲ ਭਾਰਤ ਦੇ ਹਰ ਨਾਗਰਿਕ ਲਈ ਪੱਕਾ ਰੋਜ਼ਗਾਰ, ਪੱਕਾ ਘਰ, ਮੁਫਤ ਸਿੱਖਿਆ ਤੇ ਮੁਫਤ ਡਾਕਟਰੀ ਇਲਾਜ ਦੀ ਵਿਵਸਥਾ ਕੀਤੀ ਜਾ ਸਕਦੀ ਹੈ। ਭਾਰਤ ਦੀ ਸਾਰੀ ਗਰੀਬੀ, ਬੇਰੋਜ਼ਗਾਰੀ, ਭੁੱਖਮਰੀ ਦੂਰ ਹੋ ਸਕਦੀ ਹੈ। ਜੁਰਅਤ ਤੇ ਇੱਛਾ ਸ਼ਕਤੀ ਦੀ ਲੋੜ ਹੈ।

ਸਿੱਖ ਮੱਤ ਵਿੱਚ ਸੰਗਤ ਦਾ ਬਹੁਤ ਉੱਚਾ ਸਥਾਨ ਹੈ। ਸੰਗਤ ਗੁਰੂ ਰੂਪ ਹੁੰਦੀ ਹੈ। ਸਿਰੀ ਰਾਗ ਵਿੱਚ ਗੁਰੂ ਨਾਨਕ ਦੇਵ ਜੀ ਫਰਮਾਉਂਦੇ ਹਨ:

*ਭਾਈ ਰੇ ਹਰਿ ਹੀਰਾ ਗੁਰ ਮਾਹਿ*
*ਸਭ ਸੰਗਤਿ ਸਤਗੁਰੁ ਪਾਈਐ*
*ਅਹਿਨਿਸ ਸਬਦਿ ਸਲਾਹਿ।*

ਪਰ ਗੁਰੂ ਗ੍ਰੰਥ ਸਾਹਿਬ ਦੀ ਹਾਜ਼ਰੀ ਵਿੱਚ, ਭਰੀ ਸੰਗਤ ਵਿੱਚ, ਕਈ ਭ੍ਰਿਸ਼ਟ ਸਿਆਸੀ ਲੀਡਰ, ਮੰਤਰੀ, ਐਮ੍ ਐਲ਼ ਏ ਜਾਂ ਅਫਸਰ ਆਦਿ ਦੀ ਬੇਵਜਾਹ ਵਡਿਆਈ ਕੀਤੀ ਜਾਂਦੀ ਹੈ। ਵਾਰ ਵਾਰ ਸਲਾਹਿਆ ਜਾਂਦਾ ਹੈ। ਹਾਜ਼ਰ ਸੰਗਤ ਦੀ ਤੋਹੀਨ ਹੁੰਦੀ ਹੈ। ਗੁਰ ਮਰਯਾਦਾ ਦੀ ਉਲੰਘਣਾ ਹੁੰਦੀ ਹੈ। ਰੋਕਣ ਦੀ ਲੋੜ ਹੈ। ਸੰਗਤ ਵਿੱਚ ਸਾਰੇ ਬਰਾਬਰ ਹੁੰਦੇ ਹਨ।

ਸਿੱਖ ਰਹਿਤ ਮਰਯਾਦਾ, ਪੁਸਤਕ ਵਿੱਚ ਹਰ ਸਿੱਖ ਲਈ ਅਦੇਸ਼ ਹੈ ਕਿ ਉਹ ਭੰਗ, ਅਫੀਮ, ਤੰਬਾਕੂ, ਸ਼ਰਾਬ ਦੀ ਵਰਤੋਂ ਨਹੀਂ ਕਰੇਗਾ। ਗੁਰੂ ਕਾ ਸਿੱਖ ਨਾ ਕੰਨਿਆ ਮਾਰੇ ਤੇ ਨਾ ਕੁੜੀ ਮਾਰ ਨਾਲ ਕੋਈ ਸਬੰਧ ਰੱਖੇ। ਕਿਰਤ ਕਰਕੇ ਖਾਵੇ। ਪਰ ਹਾਲਾਤ ਇਸ ਦੇ ਉਲਟ ਹਨ। ਪੰਜਾਬ ਦੀ ਜਵਾਨੀ ਸ਼ਰਾਬ ਦੇ ਛੱਪੜ ਵਿੱਚ ਡੁੱਬ ਰਹੀ ਹੈ। ਔਰਤ ਘਰੋਂ ਬਾਹਰ ਨਿਕਲਣ ਵਿੱਚ ਖਤਰਾ ਮਹਿਸੂਸ ਹੁੰਦਾ ਹੈ। ਕੁੜੀ ਮਾਰ ਵਿੱਚ ਸਿੱਖ ਸਭ ਤੋਂ ਉੱਪਰ ਹਨ। ਹੱਥੀਂ ਕਿਰਤ ਕਰਨ ਵਾਲੇ ਕਿਸਾਨ ਮਜ਼ਦੂਰ ਆਤਮ ਹੱਤਿਆ ਕਰਨ ਲਈ ਮਜਬੂਰ ਹਨ। ਅੰਧਕਾਰ ਹੈ। ਹਾਹਾਕਾਰ ਹੈ। ਝੂਠ ਦਾ ਰਾਜ ਹੈ। ਪੰਜ ਸੌ ਸਾਲ ਪਹਿਲਾਂ ਵਰਗੀ ਘੋਰ ਕਲਯੁਗੀ ਅਵਸਥਾ ਅੱਜ ਵੀ ਜਾਰੀ ਹੈ:

*ਕਲਿ ਕਾਤੀ ਰਾਜੇ ਕਾਸਾਈ,*
*ਰਾਜੇ ਸ਼ੀਹ ਮੁਕੱਦਮ ਕੁੱਤੇ।*

ਸੰਤਾਂ ਸਾਧਾਂ ਦੇ ਵੱਗ ਫਿਰਦੇ ਹਨ। ਪਰ ਇਹ, ਰੋਟੀਆਂ ਕਾਰਨ ਪੂਰੇ ਤਾਲ, ਵਾਲੇ ਸਾਧ ਹਨ।

ਕਬੀਰ ਜੀ ਠੀਕ ਹੀ ਕਿਹਾ ਹੈ:

*ਗਜ ਸਾਢੇ ਤੈ ਤੈ ਧੋਤੀਆਂ,*
*ਤਿਹਰੇ ਪਾਇਨਿ ਤਗ*
*ਉਇ ਹਰਿ ਕੇ ਸੰਤ ਨਾ ਆਖੀਅਹਿ,*
*ਬਾਨਾਰਸਿ ਕੇ ਠੱਗ।*

ਸਾਊ, ਸਹਿਜ, ਸਭਯਾ ਚਿਹਰੇ ਉੱਤੇ ਸੂਰਜੀ ਲਾਲੀ, ਅੱਖਾਂ ਵਿੱਚ ਅਗੰਮੀ ਨੂਰ, ਸਾਬਤ ਸੂਰਤ ਵਾਲੇ ਖਾਲਸ ਮਾਨਵ ਕਿਧਰੇ ਦੂਰ ਦੂਰ ਤੱਕ ਨਜ਼ਰ ਨਹੀਂ ਆਉਂਦੇ। ਆਉ ਬਚਿੱਤਰ ਨਾਟਕ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ, ਸਿੰਘ ਨੂੰ ਮੋੜ ਲਿਆਈਏ:

*ਲਾਖਹੁ ਜਸ ਕੇ ਨਰ ਇੱਕ ਥਾਇ,*
*ਤਿਨ ਮਹਿ ਮਿਲੇ ਏਕ ਸਿਖ ਜਾਇ।*
*ਸਭਿ ਮਹਿ ਪ੍ਰਥਕ ਪਛਾਨਯੋ ਪਰੈ,*
*ਰਲੈ ਨਾ ਕਬਹੂੰ ਕੇ ਸਿਹੁ ਕਰੈ।*

9463808697

♦♦♦♦

# *ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਦੇ ਰਚੇ ਸਾਹਿਤ ਦੀ ਸੰਭਾਲ ਕੌਣ ਕਰੇ?*

ਸ. ਪ੍ਰਤਿਮ ਸਿੰਘ ਮੁਹਾਲੀ



ਸਿੱਖ ਪੰਥ ਦੀ ਵਿਲੱਖਣ ਅਤੇ ਅਦੁੱਤੀ ਸ਼ਖ਼ਸੀਅਤ ਦੇ ਮਾਲਕ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਪੰਜਾਬੀ ਦੇ ਪਹਿਲੇ ਪ੍ਰੋਫੈਸਰ, ਅਧੁਨਿਕ ਪੰਜਾਬੀ ਸਾਹਿਤ ਦੇ ਨਿਰਮਾਤਾ, ਸਿੱਖ ਧਰਮ ਦੇ ਇਤਿਹਾਸਕਾਰ, ਮਹਾਨ ਵਿਦਵਾਨ, ਉਚ ਕੋਟੀ ਦੇ ਕਵੀ ਅਤੇ ਲੇਖਕ, ਉਘੇ ਸੰਪਾਦਕ, ਪੰਜਾਬੀ ਪੱਤਰਕਾਰੀ ਦੇ ਪਿਤਾਮਾ, ਸਰਵੋਤਮ ਵਿਆਖਿਆਕਾਰ, ਮਹਾਨ ਟੀਕਾਕਾਰ, ਸਿੰਘ ਸਭਾ ਦੇ ਬਾਨੀ, ਖਾਲਸਾ ਕਾਲਜ ਦੇ ਮੋਢੀ, ਸਟੇਜ ਦੇ ਧਨੀ, ਖਾਲਸਾ ਦੀਵਾਨ ਅੰਮ੍ਰਿਤਸਰ ਅਤੇ ਲਾਹੌਰ ਦੇ ਮੋਢੀ, ਵਿਦਿਆ ਪ੍ਰੇਮੀ ਅਤੇ ਬਹੁ-ਪੱਖੀ ਸ਼ਖ਼ਸੀਅਤ ਨੇ ਆਪਣੀ ਸਾਰੀ ਜ਼ਿੰਦਗੀ ਸਿੱਖੀ ਦੇ ਬੂਟੇ ਨੂੰ ਆਪਣੇ ਖ਼ੂਨ ਨਾਲ ਸਿੰਜਿਆ ਜਿਸ ਦੇ ਵੱਧਣ ਫੁੱਲਣ ਅਤੇ ਫ਼ਲਣ ਲਈ ਨਿਸ਼ਕਾਮ ਸੇਵਾ ਨਿਭਾਈ ਸੀ।

ਆਪ ਜੀ ਦਾ ਜਨਮ 21 ਅਪ੍ਰੈਲ 1850 ਈ. ਨੂੰ ਪਿੰਡ ਨੰਦਪੁਰ ਕਲੌੜ ਵਿਖੇ ਸੰਤ ਦੀਵਾਨ ਸਿੰਘ ਜੀ ਅਤੇ ਮਾਤਾ ਰਾਮ ਕੌਰ ਜੀ ਦੇ ਘਰ ਹੋਇਆ ਸੀ। ਘਰ ਵਿੱਚ ਗੁਰਬਾਣੀ ਦਾ ਸ਼ਬਦ ਗਾਕੇ ਖੁਸ਼ੀ ਮਨਾਈ ਗਈ ਜਿਵੇਂ ਕਿ

*"ਸਤਗੁਰ ਸਾਚੈ ਦੀਆ ਭੇਜ,*
*ਚਿਰ ਜੀਵਨ ਉਪਜਿਆ ਸੰਜੋਗ,*
*ਉਦਰੈ ਮਾਹਿ ਆਇ ਕੀਆ ਨਿਵਾਸ,*
*ਮਾਤਾ ਕੈ ਮਨ ਬਹੁਤ ਬਿਗਾਸ,*
*ਦਸੀ ਮਾਸੀ ਹੁਕਮ ਬਾਲਕ ਜਨਮ ਲੀਆ,*
*ਮਿਟਿਆ ਸੋਗ ਮਹਾਂ ਅਨੰਦ ਥੀਆ,*
*ਗੁਰਬਾਣੀ ਸਖੀ ਆਨੰਦ ਗਾਵੈ,*
*ਸਾਚੇ ਸਾਹਿਬ ਕੇ ਮਨ ਭਾਵੈ॥ "*

ਆਪ ਪੰਜਾਬੀ, ਹਿੰਦੀ, ਸੰਸਕ੍ਰਿਤ, ਬ੍ਰਿਜ ਭਾਸ਼ਾ, ਉਰਦੂ, ਫਾਰਸੀ, ਅਰਬੀ ਅਤੇ ਅੰਗਰੇਜ਼ੀ ਦੇ ਮਾਹਰ ਸਨ। ਆਪ 1859 ਤੋਂ 1869 ਈ. ਤੱਕ ਗੁਲਾਬਦਾਸੀ ਡੇਰਾ ਤਿਉੜ ਵਿਖੇ ਅਤੇ 1869 ਤੋਂ 1873 ਈ. ਤੱਕ ਗੁਲਾਬਦਾਸੀ ਡੇਰਾ ਚਠਿਆਂਵਾਲੇ ਨੇੜੇ ਲਾਹੌਰ ਪੜ੍ਹੇ ਸਨ। ਵੇਦ, ਉਪਨਿਸ਼ਦ, ਪੁਰਾਣ, ਸਿੰਮ੍ਰਿਤੀਆਂ ਅਤੇ ਗੁਰੂ ਗ੍ਰੰਥ ਸਾਹਿਬ ਅਤੇ ਹੋਰ ਧਰਮਾਂ ਦੇ ਗ੍ਰੰਥ ਪੜ੍ਹਕੇ ਉਘੇ ਉਪਦੇਸ਼ਕ ਅਤੇ ਪ੍ਰਚਾਰਕ ਬਣ ਗਏ ਸਨ। ਸੰਤ ਦਿੱਤਾ ਰਾਮ ਦੇ ਨਾਂ ਨਾਲ ਮਸ਼ਹੂਰ ਹੋ ਗਏ ਸਨ। ਪੰਜਾਬੀ ਦੀ ਪਹਿਲੀ ਕਵਿੱਤਰੀ ਪੀਰੋ ਨਾਲ ਚਠਿਆਂ ਵਾਲੇ ਡੇਰੇ ਵਿਖੇ 1869 ਤੋਂ 1872 ਤੱਕ ਮੁਲਾਕਾਤ ਹੋਈ ਸੀ। 1873 ਈ. ਵਿੱਚ ਡੇਰੇ ਦੇ ਹਾਲਾਤ ਖਰਾਬ ਹੋਣ ਕਰਕੇ ਆਪ ਡੇਰਾ ਛੱਡਕੇ ਅੰਮ੍ਰਿਤਸਰ ਚਲੇ ਗਏ ਅਤੇ ਸਿੰਘ ਸੱਜ ਗਏ।

ਪ੍ਰੋ. ਗੁਰਮੁਖ ਸਿੰਘ ਜੀ ਦੀ ਪ੍ਰੇਰਣਾ ਨਾਲ 1877-78 ਦੇ ਸ਼ੈਸਨ ਵਿੱਚ ਅੱਵਲ ਰਹਿਕੇ ਗਿਆਨੀ ਪਾਸ ਕੀਤੀ ਅਤੇ ਉਸੇ ਸਾਲ ਓਰੀਐਂਟਲ ਕਾਲਜ ਲਾਹੌਰ ਵਿੱਚ ਪੰਜਾਬੀ ਦੇ ਅਧਿਆਪਕ ਲੱਗ ਗਏ ਅਤੇ ਛੇਤੀ ਹੀ ਆਪ ਨੂੰ ਪੰਜਾਬੀ ਅਤੇ ਧਾਰਮਿਕ ਵਿਸ਼ੇ ਦੇ ਪ੍ਰੋਫੈਸਰ ਬਣਾ ਦਿੱਤਾ ਸੀ, ਜਿੱਥੇ ਆਪ ਜੁਲਾਈ, 1886 ਈ. ਤੱਕ ਪੜ੍ਹਾਉਂਦੇ ਰਹੇ, ਪੰਥ ਦੀ ਬੇਨਤੀ ਉਤੇ ਆਪ 12 ਜੁਲਾਈ 1886 ਨੂੰ ਨੌਕਰੀ ਛੱਡਕੇ ਖਾਲਸਾ ਅਖਬਾਰ, ਲਾਹੌਰ ਦੇ ਐਡੀਟਰ ਬਣ ਗਏ ਅਤੇ ਅੰਤ ਤੱਕ ਮੁਫਤ ਸੇਵਾ ਨਿਭਾਈ ਸੀ। ਸਾਰੀ ਉਮਰ ਵਿਜ਼ਟਿੰਗ ਪ੍ਰੋਫੈਸਰ ਵੀ ਰਹੇ।

ਆਰੀਆ ਸਮਾਜ ਦੇ ਮੋਢੀ ਸਵਾਮੀ ਦਿਯਾਨੰਦ ਨੂੰ ਲਾਹੌਰ ਵਿਖੇ ਤਿੰਨ ਧਰਮ ਬਹਿਸਾਂ(19 ਅਪ੍ਰੈਲ ਤੋਂ 27 ਜੂਨ 1877 ਈ.) ਦੌਰਾਨ ਹਰਾਕੇ ਆਪਣੀ ਵਿਦਵਤਾ ਦਾ ਡੰਕਾ ਵਜਾਇਆ ਸੀ। ਸਿੱਖੀ ਦੀ ਡੁੱਬਦੀ ਬੇੜੀ ਨੂੰ ਕੰਢੇ ਲਾਇਆ। ਸਿੱਖੀ ਦਾ ਪ੍ਰਚਾਰ ਅਤੇ ਗੁਰਬਾਣੀ ਦੇ ਉਪਦੇਸ਼ਾਂ ਨੂੰ ਦੇਸ਼ ਦੇ ਦੂਰ ਦੁਰਾਡੇ ਇਲਾਕਿਆ ਵਿੱਚ ਵਸਦੇ ਪੰਜਾਬੀਆਂ ਤੱਕ ਪਹੁੰਚਾਇਆ।

ਪੰਜਾਬੀ ਭਾਸ਼ਾ ਦੇ ਫੈਲਾਓ ਅਤੇ ਵਿਕਾਸ ਲਈ 72 ਪੁਸਤਕਾਂ ਦੀ ਰਚਨਾ ਕੀਤੀ। ਪਰੰਤੂ ਬੜੇ ਦੁੱਖ ਦੀ ਗੱਲ ਹੈ ਕਿ ਖਾਲਸਾ ਪੰਥ ਅਤੇ ਸਿੱਖਾਂ ਦੀ ਪਾਰਲੀਮੈਂਟ ਐਸ. ਜੀ. ਪੀ. ਸੀ ਨੇ ਉਸ ਮਹਾਨ ਵਿਦਵਾਨ ਦੀ ਸਿੱਖੀ ਪ੍ਰਤੀ ਘਾਲਣਾ ਦਾ ਮੁੱਲ ਨਹੀਂ ਪਾਇਆ। ਇਥੋਂ ਤੱਕ ਕਿ ਖਾਲਸਾ ਪੰਥ ਨੇ ਗਿਆਨੀ ਜੀ ਦੀ ਕੋਈ ਢੁਕਵੀਂ ਅਤੇ ਮਹੱਤਵਪੂਰਨ ਯਾਦਗਾਰ, ਕਾਲਜ ਜਾਂ ਯੂਨੀਵਰਸਿਟੀ ਦੀ ਸਥਾਪਨਾ ਨਹੀਂ ਕੀਤੀ ਅਤੇ ਨਾ ਹੀ ਅਜੇ ਤੱਕ ਉਹਨਾਂ ਦੇ ਨਾਂ ਦੀ ਕਿਸੇ ਯੂਨੀਵਰਸਿਟੀ ਵਿੱਚ ਚੇਅਰ ਸਥਾਪਤ ਕੀਤੀ ਹੈ, ਨਾ ਹੀ ਆਪ ਜੀ ਦੇ ਰਚੇ ਪੰਜਾਬੀ ਸਾਹਿਤ ਨੂੰ ਸੰਭਾਲਕੇ ਹੀ ਰੱਖਿਆ ਹੈ। ਉਹਨਾਂ ਦੀਆਂ ਅਨਮੋਲ ਕ੍ਰਿਤਾਂ ਨੂੰ ਪੁਨਰ-ਛਾਪ ਰੂਪ ਵਿੱਚ ਪ੍ਰਕਾਸ਼ਤ ਕਰਕੇ ਵੀ ਵੰਡਿਆ ਨਹੀਂ ਗਿਆ ਜਿਸ ਕਰਕੇ ਉਹਨਾਂ ਦੀਆਂ ਸਾਰੀਆਂ 72 ਕ੍ਰਿਤਾਂ ਜੋ ਇੱਕ ਸਦੀ ਤੋਂ ਵੀ ਪਹਿਲਾਂ ਲਿਖੀਆਂ ਸਨ, ਉਪਲਬੱਧ ਨਹੀਂ ਹੋ ਰਹੀਆਂ ਤਾਂ ਹੀ ਇੱਕ ਸਦੀ ਬੀਤਣ ਤੋਂ ਬਾਅਦ 2005 ਈ. ਕਿਸੇ ਵੀ ਵਿਦਵਾਨ ਨੇ ਉਹਨਾਂ ਦੇ ਮਹਾਨ ਸਾਹਿਤ ਉਤੇ ਪੀ.ਐਚ.ਡੀ ਨਹੀਂ ਕੀਤੀ ਸੀ। ਅਜਿਹੀ ਦੱਸੀ ਸਥਿਤੀ ਤੋਂ ਭਲੀ ਭਾਂਤੀ ਸਿੱਟਾ ਨਿਕਲਦਾ ਹੈ ਕਿ ਗਿਆਨੀ ਜੀ ਦੇ ਰਚੇ ਸਾਹਿਤ ਨੂੰ ਖੁਰਦ-ਬੁਰਦ ਕਰਨ ਦੀ ਕੋਝੀ ਸਾਜ਼ਿਸ਼ ਉਸ ਸਮੇਂ ਦੇ ਸਮਕਾਲੀ ਲੇਖਕ ਭਾਈ ਵੀਰ ਸਿੰਘ ਨੇ ਜਾਣ-ਬੁੱਝ ਅਤੇ ਰੱਲ-ਮਿਲ ਕੇ ਕੀਤੀ ਜੋ ਦਲਿਤ ਵਿਰੋਧੀ ਰਚੇ ਛੜਯੰਤਰ ਦਾ ਨਤੀਜਾ ਸੀ ਜਿਸ ਕਰਕੇ ਗਿਆਨੀ ਜੀ ਦੀਆਂ ਸਾਰੀਆਂ 72 ਪੁਸਤਕਾਂ ਸਾਰੇ ਭਾਰਤ ਵਿਚੋਂ ਲੱਭੀਆਂ ਨਹੀਂ ਜਾ ਸਕੀਆਂ।

ਇੱਕ ਗਰੀਬ ਵਰਗ ਦੇ ਲੇਖਕ ਪ੍ਰੀਤਮ ਸਿੰਘ ਐਮ.ਏ ਬਿਨਾਂ ਕਿਸੇ ਲਾਲਚ ਦੇ 2003 ਈ. ਤੋਂ ਪ੍ਰਣ ਕਰਕੇ ਬੀੜਾ ਚੁੱਕਿਆ ਕਿ ਉਹ ਗਿਆਨੀ ਜੀ ਦੀਆਂ 72 ਪੁਸਤਕਾਂ ਵਿਚੋਂ 42 ਕ੍ਰਿਤਾਂ ਲੱਭਕੇ ਉਹਨਾਂ ਨੂੰ "ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਰਚਨਾਵਲੀ" ਭਾਗ ਪਹਿਲਾ ਤੋਂ ਸੋਲਵ੍ਹਾਂ ਰਾਹੀਂ ਪ੍ਰਕਾਸ਼ਤ ਕਰਨ ਉਪਰੰਤ 2011 ਤੱਕ ਆਮ ਲੋਕਾਂ ਤੱਕ ਪਹੁੰਚਾਉਣ ਦੇ ਸੁਪਨੇ ਨੂੰ ਸਾਕਾਰ ਕੀਤਾ ਹੈ। ਇਸ ਪ੍ਰਾਜੈਕਟ ਉੱਤੇ 4 ਲੱਖ ਰੁ. ਖਰਚ ਆਏ ਹਨ ਜੋ ਆਪਣੀ ਪੈਂਨਸ਼ਨ ਵਿਚੋਂ ਅੱਧਾ ਧਨ ਬਚਾਕੇ 9 ਸਾਲ ਪਹਿਲਾਂ ਸੰਕਲਪੇ ਨਕਸ਼ ਨੂੰ ਸਮੇਂ ਸਿਰ ਸੰਪੰਨ ਕਰਕੇ ਮਨ ਨੂੰ ਸਮਤੁਸ਼ਟੀ ਮਿਲੀ ਹੈ।

ਇਹ ਮਹਾਨ ਕਾਰਜ ਗੁਰੂ-ਸ਼ਬਦ:-

*"ਸੰਤਾਂ ਕੇ ਕਾਰਜਿ ਆਪਿ ਖਲੋਇਆ।*
*ਹਰ ਕੰਮ ਕਰਾਵਣਿ ਆਇਆ ਰਾਮੁ।*
*ਸਤਿਗੁਰ ਤੁਮਰੇ ਕਾਰਜਿ ਸਵਾਰੈ।*
*ਪੂਰਨ ਹੋਈ ਸੇਵਕ ਕੀ ਸੇਵ॥ "*

ਦੀ ਅਪਾਰ ਕ੍ਰਿਪਾ ਸਦਕਾ ਸੰਪਨ ਹੋਇਆ ਹੈ। ਹੁਣ ਗਿਆਨੀ ਜੀ ਦੇ ਦੁਰਲੱਭ ਸਾਹਿਤ ਦੇ ਮੁੜ ਇੱਕੀਵੀਂ ਸਦੀ ਵਿੱਚ ਪੁਨਰ-ਛਾਪ ਰੂਪ ਵਿੱਚ ਛੱਪਣ ਨਾਲ ਕਈ ਪੰਜਾਬੀ ਦੇ ਵਿਦਵਾਨ ਡਾ. ਸੰਦੀਪ ਕੌਰ, ਡਾ. ਇੰਦਰਜੀਤ ਸਿੰਘ ਗੋਗੋਆਣੀ ਅਤੇ ਸੁਰਿੰਦਰ ਕੌਰ ਭਾਟੀਆ ਨੇ ਗਿਆਨੀ ਜੀ ਦੇ ਰਚੇ ਸਾਹਿਤ ਉਤੇ ਪੀ.ਐਚ.ਡੀ ਦੀ ਡਿਗਰੀਆਂ ਪ੍ਰਾਪਤ ਕਰ ਲਈਆਂ ਹਨ ਅਤੇ ਕਈ ਹੋਰ ਵੀ ਉਹਨਾਂ ਦੇ ਸਾਹਿਤ ਉਤੇ ਪੀ.ਐਚ.ਡੀ ਕਰ ਰਹੇ ਹਨ। ਇਸ ਤੋਂ ਇਲਾਵਾ ਬਹੁਤ ਸਾਰੇ ਵਿਦਿਆਰਥੀਆਂ ਨੇ ਐਮ.ਫਿਲ ਦੀ ਪੜ੍ਹਾਈ ਵੱਖ 2 ਯੂਨੀਵਰਸਿਟੀਆਂ ਵਿੱਚ ਸ਼ੁਰੂ ਕਰ ਦਿੱਤੀ ਹੈ।

ਮੇਰੇ ਨਿਗੁਣੇ ਜਿਹੇ ਉੱਦਮ ਨਾਲ ਇੱਕ ਸਦੀ ਬੀਤਣ ਤੋਂ ਬਾਅਦ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦਾ ਅਨਮੋਲ ਅਤੇ ਦੁਰਲੱਭ ਰਚਿਆ ਸਾਹਿਤ ਇੱਕੀਵੀਂ ਸਦੀ ਵਿੱਚ ਮੁੜ ਸੁਰਜੀਤ ਹੋ ਕੇ ਪੰਜਾਬੀ ਸਾਹਿਤ ਜਗਤ ਵਿੱਚ ਅਮਰ ਹੋ ਗਿਆ ਹੈ ਜਿਸ ਕਰਕੇ ਭਾਈ ਸਾਹਿਬ ਜੀ ਦੀ ਸਿੱਖ ਪੰਥ ਨੂੰ ਸਾਹਿਤਕ ਦੇਣ ਨਾ ਕਦੀ ਭੁਲਾਈ ਜਾ ਸਕਦੀ ਹੈ ਅਤੇ ਨਾ ਹੀ ਕਦੀ ਅਣਗੌਲੀ ਕੀਤੀ ਜਾਵੇਗੀ। ਅੰਤ ਵਿੱਚ ਮੈਂ ਇਹ ਹੀ ਕਹਿੰਦਾ ਹਾਂ ਕਿ ਫ਼ਖਰ-ਏ-ਸਿੱਖ ਕੌਮ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਸਿੱਖ ਕੌਮ ਦੇ ਲਕਸ਼ ਨੂੰ ਖਾਲਸਾ ਪੰਥ ਦੇ ਸਨਮੁੱਖ ਪੇਸ਼ ਕਰਕੇ ਪੰਥ ਦੀ ਨਿਸ਼ਕਾਮ ਸੇਵਾ ਅੰਤਿਮ ਸਵਾਸਾਂ ਤੱਕ ਨਿਭਾਕੇ 6 ਸਤੰਬਰ 1901 ਨੂੰ ਸਿੱਖ ਜਗਤ ਵਿੱਚ ਅਮਰ ਪੱਦਵੀਂ ਪ੍ਰਾਪਤ ਕਰ ਗਏ ਸਨ। ਅਜਿਹੇ ਮਹਾਨ ***"ਬ੍ਰਹਮ ਗਿਆਨੀ ਜੋ ਬੰਧਨ ਤੋਂ ਮੁਕਤਾ, ਨਿਰਮਲ ਜੁਗਤਾ, ਪਰਉਪਕਾਰ ਉਮਾਹਾ, ਸਦਾ ਜਾਗਤ, ਅਹੰਬੁਧਿ ਤਿਆਗਤ, ਅਨਾਥ ਕਾ ਨਾਥ ਬ੍ਰਹਮ ਗਿਆਨੀ ਕਾ ਸਭ ਉਪਰ ਹਾਥ। ਤਿਸ ਗੁਰਸਿੱਖ ਕਉ ਹਉ ਸਦਾ ਨਮਸਕਾਰੀ॥ "*** ਗੁਰਬਾਣੀ ਦੇ ਮਹਾਂ ਵਾਕ "ਗੁਰਮੁਖਿ ਲਾਹਾ ਲੈ ਗਏ। ***ਵਿਚਿ ਦੁਨੀਆਂ ਸੇਵ ਕਮਾਈਐ॥***
***ਤਾਂ ਦਰਗਾਹ ਬੈਸਣੁ ਪਾਈਐ॥ "*** ਅਨੁਸਾਰ ਪਰਮ ਆਨੰਦ ਪਾ ਗਏ ਸਨ।

♦♦♦♦ **9417461625**

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ



## ਮੰਤਰ

ਦੱਬੜੂ ਘੁਸੜੂ ਕਿਸੇ ਪਾਰਟੀ ਵਿੱਚ ਵੜ ਜਾ,
ਚੜ੍ਹ ਸੁਪਨਿਆਂ ਤੇ ਨਵਾਂ ਰੰਗ ਬੇਲੀ।
ਕਾਮਿਲ ਵੈਦ ਬਣ ਕੇ ਸਭ ਨੂੰ ਬਖ਼ਸ਼ ਪੁੜੀਆਂ,
ਕਰ ਦੂਰ ਤੂੰ ਤਾਪ ਤੇ ਖੰਘ ਬੇਲੀ।
ਹੇਰਾ ਫੇਰੀ ਦਾ ਮੰਤਰ ਤੂੰ ਸਿੱਖ ਬੀਬਾ,
ਜਿੱਤ ਦੁਨੀਆਂ ਵਾਲੜੀ ਜੰਗ ਬੇਲੀ।
ਸ਼ਰਮ ਲਾਹ ਕੇ ਲੰਗਰ ਦੇ ਵਿੱਚ ਵੜ ਜਾ,
ਕਿਉਂ ਕੈਲਵੀ ਰਿਹਾ ਏ ਸੰਗ ਬੇਲੀ?

## ਬਿਜਲੀ

ਸਾਡੇ ਨਾਲ ਨਹੀਂ ਏਹਦੀ ਕੋਈ ਸੁਰ ਮਿਲਦੀ,
ਮਨ ਮਰਜ਼ੀ ਨਾਲ ਆਏ ਤੇ ਜਾਏ ਬਿਜਲੀ।
ਤਾਰੇ ਰਾਤ ਨੂੰ ਵੇਖਦੇ ਲੋਕ ਐਪਰ,
ਸਾਨੂੰ ਦਿਨੇ ਹੀ ਤਾਰੇ ਵਿਖਾਏ ਬਿਜਲੀ।
ਏਨਾ ਨਹੀਂ ਮਹਿਬੂਬਾ ਨੇ ਤੰਗ ਕੀਤਾ,
ਜਿੰਨਾ ਚੰਦਰੀ ਇਹ ਤੜਪਾਏ ਬਿਜਲੀ।
ਬਿੱਲ ਤਾਰਦੇ ਕੈਲਵੀ ਅਸੀਂ ਮਰ ਗਏ,
ਮਹਿਲਾਂ ਕੋਠੀਆਂ ਵੱਲ ਕਿਉਂ ਜਾਏ ਬਿਜਲੀ?

## ਦਿਲ/ਦਰਦ

ਬੂਟਾ ਦਿਲ 'ਚੋਂ ਦਰਦ ਦਾ ਪੁੱਟਦਾ ਜੋ,
ਓਸ ਸ਼ਖਸ ਨੂੰ ਜਾਣ ਅਣਜਾਣ ਬੇਲੀ।
ਉਹਦੀ ਅਕਲ ਸਿਆਣਪ ਹੈ ਸੁੱਕ ਜਾਂਦੀ,
ਕਰੇ ਜੋਸ਼ ਤੇ ਬੜਾ ਉਹ ਮਾਣ ਬੇਲੀ।
ਪੀੜ ਚੁੱਭਦੀ, ਉੱਖੜੀ ਮੇਖ਼ ਵਾਂਗੂੰ,
ਚੁਭੇ ਜਿਸ ਤਰ੍ਹਾਂ ਮੁੰਝ ਦਾ ਵਾਣ ਬੇਲੀ।
ਮਰ ਜਾਂਦੇ ਅਹਿਸਾਸ ਇੱਕ ਇੱਕ ਕਰਕੇ,
ਆਉਣ ਕੈਲਵੀ ਦੁੱਖ ਮਕਾਣ ਬੇਲੀ।

## ਮਿਲੇ ਜੇ ਗਿਆਨ ਗਿਆਨੀਆਂ ਨੂੰ

*ਨੋਟ:-ਇੱਕ ਦਿਨ ਸ ਸੁਖਦੇਵ ਸਿੰਘ ਲਾਜ ਹੋਰਾਂ ਲੁਧਿਆਣੇ ਤੋਂ ਫੋਨ ਤੇ ਲੰਮੀ ਗੱਲ ਬਾਤ ਕਰਕੇ ਪ੍ਰਸ਼ਨ ਪੁਛਿਆ ਸੀ:- ਕਿ ਕੌਮ ਦੀ ਹਾਲਤ ਕਿਵੇਂ ਸੁਧਰ ਸਕਦੀ ਹੈ? ਸੰਖੇਪ ਉੱਤਰ ਏਸ ਚੌਕੇ 'ਚ ਹਾਜ਼ਰ ਹੈ।*

ਕਿਰਤ ਕੀਰਤੀ ਨਾਲ ਜੇ ਜੁੜ ਜਾਈਏ,
ਨਵੀਂ ਸੇਧ 'ਚ ਵਾਹੀਏ ਜੇ ਕਾਨੀਆਂ ਨੂੰ।
ਲੀਡਰ ਮਾਇਆ ਦਾ ਲੋਭ ਤਿਆਗ ਦੇਵਣ,
ਮਨੋਂ ਕਰਨ ਜੇ ਦੂਰ ਸ਼ੈਤਾਨੀਆਂ ਨੂੰ।
ਧੀਆਂ, ਭੈਣਾਂ ਤੇ ਮਾਵਾਂ ਨੂੰ ਮਿਲੇ ਵਿੱਦਿਆ,
ਸਾਂਭ ਲਈਏ ਜੇ ਬਚਪਨ ਜੁਆਨੀਆਂ ਨੂੰ,
ਹਾਲਤ ਕੌਮ ਦੀ ਕੈਲਵੀ ਸੁਧਰ ਸਕਦੀ,
ਮਿਲੇ ਜੇ ਗਿਆਨ ਗਿਆਨੀਆਂ ਨੂੰ।

9878381474

ਪੰਜਾਬੀ ਪੜ੍ਹੋ,
ਪੰਜਾਬੀ ਬੋਲੋ,
ਪੰਜਾਬੀ ਲਿਖੋ ਤੇ
ਸਿਖਾਓ ਵੀ।

## ਕਾਵਿ ਕਿਆਰੀ

### ਦੂਜਿਆਂ ਦੇ ਲਈ

ਆਪਣੇ ਲਈ ਜਿਉਂਦੇ ਬੰਦੇ,
ਜਨਮ ਨਹੀਂ ਗਵਾਉਣਾ ਹੈ,
ਦੂਜਿਆਂ ਦੇ ਲਈ ਜਿਉਂਕੇ ਤੂੰ,
ਜਨਮ ਸਫਲ ਬਣਾਉਣਾ ਹੈ।
ਸਭ ਜੀਵਾਂ ਤੋਂ ਉੱਤਮ ਜੀਵਨ,
ਬੰਦਿਆਂ ਤੂੰ ਪਾਇਆ ਹੈ।
ਗੁਰੂਆਂ ਪੀਰ ਫਕੀਰਾਂ ਤੈਨੂੰ,
ਚੰਗੀ ਤਰ੍ਹਾਂ ਸਮਝਾਇਆ ਹੈ।
ਉਹਨਾਂ ਦੀ ਸਿੱਖਿਆ ਉਤੇ,
ਅਮਲ ਕਰ ਵਿਖਾਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਕੰਮ ਕਿਸੇ ਦੇ ਆਕੇ ਵੇਖ,
ਕਿੰਨੀ ਖੁਸ਼ੀ ਮਿਲੇਗੀ।
ਓਹਦਾ ਦਿਲ ਤਾਂ ਹੋਜੂ ਰਾਜੀ,
ਰੂਹ ਤੇਰੀ ਵੀ ਖਿਲੇਗੀ।
ਤੈਨੂੰ ਜਦੋਂ ਲੋੜ ਹੈ ਪੈਣੀ,
ਉਹਨੇ ਵੀ ਕੰਮ ਆਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਦੁੱਖ ਦਰਦ ਦੁਨੀਆਂ ਦੇ,
ਸੁੱਖਾਂ ਵਾਂਗ ਵੰਡਾਈ ਜਾ।
ਜ਼ਖਮਾਂ ਉਤੇ ਮਲਮਾਂ ਲਾ ਕੇ,
ਦਰਦ ਦੂਰ ਭਜਾਈ ਜਾ।
ਬੰਦਾ ਬੰਦੇ ਦੀ ਦਾਰੂ ਹੈ,
ਸਭ ਨੂੰ ਇਹ ਸਮਝਾਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਗਰੀਬਾਂ ਦੀ ਉਸ ਬਸਤੀ ਵਿੱਚ,
ਕਦੀ ਕਦਾਂਈ ਜਾਇਆ ਕਰ।
ਖੁਸ਼ ਹੋ ਕੇ ਜੋ ਦੇ ਸਕਦਾਂ,
ਝੋਲੀ ਉਨ੍ਹਾਂ ਦੀ ਪਾਇਆ ਕਰ।
ਉਹਨਾਂ ਦੀਆਂ ਅਸੀਸਾਂ ਨਾਲ,
ਖੇੜਾ ਜੀਵਨ 'ਚ ਲਿਆਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਕੰਮ ਕਿਸੇ ਦੇ ਆਕੇ ਬੰਦੇ,
ਉਹਨੂੰ ਕਦੇ ਚਿਤਾਰੀ ਨਾ।
ਭਲਾ ਕਰਕੇ ਭੁੱਲ ਤੂੰ ਜਾਵੀਂ,
ਮੁੱਖੋਂ ਭਲਾ ਉਚਾਰੀ ਨਾ।
ਅਹਿਸਾਨ ਕਿਸੇ ਤੇ ਕਰਕੇ ਬੰਦੇ,
ਉਹਨੂੰ ਨਹੀਂ ਜਿਤਾਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਦੁਖੀਆਂ ਦੇ ਲਈ ਜੋ ਜਿਉਂਦੇ,
ਉਹਨਾਂ ਦਾ ਪ੍ਰਚਾਰ ਤੂੰ ਕਰ।
ਮਹਾਨ ਕਾਰਜ ਕਰਨੇ ਲਈ,
ਵੱਡਾ ਕਾਫ਼ਲਾ ਤਿਆਰ ਤੂੰ ਕਰ।
ਜੀਵਨ ਮੰਤਵ ਜਦੋਂ ਸਮਝਾਤਾ,
ਲੋਕਾਂ ਭੱਜੇ ਆਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਮਦਰ ਟਰੇਸਾ ਨੇ ਮਾਂ ਬਣਕੇ,
ਰੋਗੀਆਂ ਨੂੰ ਕਿਵੇਂ ਛਾਤੀ ਲਾਇਆ।
ਪੂਰਨ ਸਿੰਘ ਦੀ ਗੱਲ ਤੂੰ ਕਰ,
ਪਿੰਗਲਵਾੜਾ ਜਿਸ ਚਲਾਇਆ।
ਇਹਨਾਂ ਵਾਂਗਰ ਤੂੰ ਵੀ ਨਾ,
ਚੰਦ ਵਾਗੂੰ ਚਮਕਾਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........
ਅਮਰੀਕ ਤਲਵੰਡੀ ਵਾਗੂੰ ਤੂੰ ਵੀ,

ਸਮਾਜ ਦਾ ਬਣਜਾ ਪਹਿਰੇਦਾਰ।
ਆਪਣਾ ਪੂਰਾ ਤਾਣ ਲਗਾਕੇ,
ਕਰਦੇ ਸਭ ਸੁੱਖੀ ਸੰਸਾਰ।
ਕਿਸੇ ਤੇ ਅਹਿਸਾਨ ਨਹੀਂ ਕਰਨਾ,
ਅਪਣਾ ਫ਼ਰਜ਼ ਨਿਭਾਉਣਾ ਹੈ।
ਦੂਜਿਆਂ ਦੇ ਲਈ ਜਿਉਂਕੇ ਤੂੰ..........



ਅਮਰੀਕ ਸਿੰਘ ਤਲਵੰਡੀ
9463542896

**ਜਿਹੜੀ ਹਵਾ ਕੌਮ ਨੂੰ ਦੁੱਖ ਦੇਵੇ, ਉਸ ਹਵਾ ਦਾ ਰੁੱਖ ਹੀ ਬਦਲਦੇ ਤੂੰ**

ਸਰਮਾਇਆ ਕੌਮ ਦਾ ਨੌਜਵਾਨ ਤੂੰ ਹੈਂ,
ਆਸਾਂ ਕੌਮ ਨੂੰ ਤੇਰੇ ਤੋਂ ਬਥੇਰੀਆਂ ਨੇ।
ਦੇਖੀਂ ਆਸ ਨਾ ਕੌਮ ਦੀ ਤੋੜ ਬੈਠੀਂ,
ਮੰਜਿਲਾਂ ਤੇਰੀਆਂ ਲੰਬੀਆਂ ਉਚੇਰੀਆਂ ਨੇ।
ਪਰ ਲੱਗਦੈ; ਅੱਜ ਤੂੰ ਕੁੱਝ ਭਟਕ ਗਿਐਂ,
ਆਪਣੀ ਮੰਜਿਲ ਦੇ ਰਾਹ ਤੋਂ ਥਿੜਕਿਆਂ ਤੂੰ।
ਰੰਗ ਤਮਾਸ਼ਿਆਂ ਵਿੱਚ ਗਲਤਾਨ ਹੋਇਐਂ,
ਮਕਸਦ ਆਪਣੇ ਤੋਂ ਅੱਜ ਖਿਸਕਿਆ ਤੂੰ।
ਰਾਤੀਂ ਲੇਟ ਸੌਣਾਂ ਸਵੇਰੇ ਲੇਟ ਉੱਠਣਾ,
ਸ਼ਬਾਬ ਤੇ ਸ਼ਰਾਬ ਵੱਲ ਤੇਰੀਆਂ ਰਵਾਨੀਆਂ ਨੇ।
ਇਨ੍ਹਾਂ ਮਹਿਫਲਾਂ 'ਚ ਕਈ ਰਾਜ ਡੁੱਬ ਗਏ,
ਕੌਮਾਂ ਉਜਾੜੀਆਂ ਕਈ ਇਨ੍ਹਾਂ ਮਹਿਫਲਾਂ ਨੇ।
ਜਰਾ ਇਤਿਹਾਸ ਨੂੰ ਵੇਖ ਇੱਕ ਨਜਰੇ,
ਕੀਹਨੂੰ-ਕੀਹਨੂੰ ਉਜਾੜਿਆ ਇਹਨਾਂ ਮਹਿਫਲਾਂ ਨੇ।
ਇਸ ਰਾਹ ਦਾ ਅੰਤ ਤਬਾਹੀ ਵਾਲਾ,
ਰੱਖ ਯਾਦ ਕਿਉਂ ਤੂੰ ਭੁੱਲਦਾ ਏਂ।
ਜਵਾਨੀ ਗੁਜਰੇ ਜੋ ਰੰਗੀਨ ਮਹਿਫਲਾਂ 'ਚ,
ਹਸਪਤਾਲਾਂ 'ਚ ਬੁਢਾਪਾ ਰੁੱਲਦਾ ਏ।
ਡਾ: 'ਇਕਬਾਲ' ਦੀ ਗੱਲ ਇੱਕ ਯਾਦ ਰੱਖੀਂ,
ਖੱਚਤ ਹੋਵੀਂ ਨਾ ਰੰਗ ਤਮਾਸ਼ਿਆਂ 'ਚ।
ਨੋਕ ਤਲਵਾਰ ਦੀ ਤੋਂ ਕੌਮਾਂ ਹੋਣ ਪੈਦਾ,
ਗਰਕ ਜਾਂਦੀਆਂ ਸ਼ਬਾਬ ਤੇ ਗਲਾਸੀਆਂ 'ਚ।
ਅਜੇ ਵਕਤ ਹੈ ਜਰਾ ਸੰਭਲ ਜਾ ਤੂੰ,
ਸਮਾਂ ਲੰਘਿਆਂ ਫੇਰ ਨਾ ਹੱਥ ਆਉਣਾ।
ਚਿੜੀਆਂ ਚੁਗ ਲਿਆ ਜਦੋਂ ਖੇਤ ਸਾਰਾ,
ਫੇਰ ਪਛਤਾਏਂਗਾ ਪੱਲੇ ਪਊ ਰੋਣਾ।
ਆ ਅਗਵਾਈ ਲੈ ਗੁਰੂ ਗ੍ਰੰਥ ਪਾਸੋਂ,
ਗੁਰਮਤਿ ਗੁਰਬਾਣੀ 'ਚ ਜੀਵਨ ਢਾਲ ਲੈ ਤੂੰ।
ਬਾਣੀ ਬਾਣੇ ਦੀ ਪੈਜ਼ ਸਾਹਾਂ ਨਾਲ ਨਿਭ ਜਾਏ,
ਆਪਣੇ ਪਿਛੋਕੜ ਨੂੰ 'ਸੁਰਿੰਦਰ' ਸੰਭਾਲ ਲੈ ਤੂੰ।
ਜਦੋਂ ਜਾਗੀਏ ਤਦੋਂ ਸਵੇਰ ਹੁੰਦੀ,
ਉੱਠ ਕਾਲੀ ਰਾਤ ਨੂੰ ਪ੍ਰਭਾਤ 'ਚ ਬਦਲਦੇ ਤੂੰ।
ਜਿਹੜੀ ਹਵਾ ਕੌਮ ਨੂੰ ਦੁੱਖ (ਸੇਕ) ਦੇਵੇ,
ਉਸ ਹਵਾ ਦਾ ਰੁੱਖ ਹੀ ਬਦਲਦੇ ਤੂੰ।
ਉਸ ਹਵਾ ਦਾ ਰੁੱਖ ਹੀ ਬਦਲਦੇ ਤੂੰ......



ਸੁਰਿੰਦਰ ਸਿੰਘ 'ਖਾਲਸਾ'
'94662-66708

**ਸੁੱਖ ਵੇਲੇ ਸ਼ੁਕਰਾਨਾ,
ਦੁੱਖ ਵੇਲੇ ਅਰਦਾਸ,
ਹਰ ਵੇਲੇ ਸਿਮਰਨ।**





# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

## *ਖਾਲਸੇ ਦਾ ਜਨਮ*

ਫੁੱਟ ਦਾ ਸ਼ਿਕਾਰ ਹੋਈ ਹਿੰਦੂ ਕੌਮ ਦੇ ਪਾੜਿਆਂ ਨੂੰ ਗੁਰੂ ਜੀ ਨੇ ਤੱਕਿਆ, ਲਿਤਾੜੇ ਹੋਏ ਵੈਸ਼, ਨੀਵੇ ਗਿਣੇ ਜਾਣ ਵਾਲੇ ਸੂਦਰ, ਅਛੂਤ ਉੱਚੇ ਕਹਾਉਣ ਵਾਲੇ ਬ੍ਰਾਹਮਣ ਤੇ ਛੱਤਰੀ ਨੂੰ ਇਕ ਕਰਨ ਲਈ ਬਰਾਬਰ ਦੀ ਪੱਧਰ ਤੇ ਲਿਆਉਣ ਦਾ ਧਿਆਨ ਕਰ ਗੁਰੂ ਜੀ ਨੇ ਇੱਕ ਸਮਾਗਮ ਬਲਾਉਣ ਦਾ ਵਿਚਾਰ ਕੀਤਾ ਤੇ ਬਿਕ੍ਰਮਾਜੀਤ ਦੀ ਬਹਾਦਰੀ ਤੇ ਸੂਰਮਗਤੀ ਨੂੰ ਮੁਖ ਰੱਖ ਕੇ ਵਿਸਾਖੀ ਵਾਲੇ ਦਿਨ ਸੰਤ 1756 ਬਿ: 13 ਅਪਰੈਲ 1699 ਈ. ਦਾ ਦਿਨ ਨੀਯਤ ਕਰਕੇ ਦੇਸ਼ ਬਿਦੇਸ਼ਾਂ ਨੂੰ ਸੰਦੇਸ਼ ਭੇਜੇ ਗਏ, ਕਿ ਮਹਾਨ ਇਕੱਠ ਹੋਵੇਗਾ। ਜਿਸ ਵਿੱਚ ਕੌਮ ਨੂੰ ਪ੍ਰੋਗਰਾਮ ਦਿਤਾ ਜਾਵੇਗਾ। ਇਸ ਨਵੇਂ ਪ੍ਰੋਗਰਾਮ ਨੂੰ ਸੁਨਣ ਲਈ ਦੇਸਾਂ ਪ੍ਰਦੇਸਾਂ ਅਤੇ ਦੂਰ ਨੇੜੇ ਦੀਆਂ ਸੰਗਤਾਂ ਹੁਮ-ਹੁਮਾ ਕੇ ਆਈਆਂ।

ਲਖੂ ਖਾਂ ਇਨਸਾਨਾ ਦੇ ਮਹਾਨ ਇਕੱਠ ਨੂੰ ਬੈਠਣ ਤੇ ਸੰਬੋਧਨ ਕਰਨ ਲਈ ਮਹਾਨ ਪੰਡਾਲ ਬਣਾਇਆ ਗਿਆ। ਉੱਚੀ ਸਟੇਜ ਤੇ ਖਲੋ ਕੇ ਨੰਗੀ ਕਿਰਪਾਨ ਕੱਢ ਵਾਰੀ-ਵਾਰੀ ਇਕ ਇਕ ਸਿਰ ਦੀ ਮੰਗ ਕੀਤੀ। ਪੰਝੇ ਜਣੇ ਵਾਰੋ ਵਾਰੀ (ਮੰਗ ਅਨੁਸਾਰ) ਨਿਕਲੇ। ਬਾਹੋਂ ਫੜ ਫੜ ਵਾਹੋ ਵਾਰੀ ਤੰਬੂ ਵਿੱਚ ਲਿਜਾਂਦੇ ਲੋਕਾਂ ਨੇ ਵੇਖੇ। ਲਹੂ ਲਿਬੜੀ ਤਲਵਾਰ ਹਰ ਵੇਰ ਲੋਕਾਂ ਵੇਖੀ ਸੀ। ਤਲਵਾਰ ਕਿਸੇ ਉਤੇ ਵਜਦੀ ਦੀਆਂ ਖੜਾਕਾਂ ਜੇਹੀਆਂ ਅਵਾਜ਼ਾਂ ਵੀ ਲੋਕਾਂ ਸੁਣੀਆਂ। ਪ੍ਰਮਾਤਮਾ ਦੇ ਸ੍ਰਿਸ਼ਟੀ ਸਾਜਣ ਵਾਂਗ ਨਵੇਂ ਪੰਥ ਦੀ ਸਾਜਣਾਂ ਵੀ ਓਸੇ ਤਰ੍ਹਾਂ ਹੀ ਸੁਣੀਆਂ। ਪ੍ਰਮਾਤਮਾ ਦੇ ਸ੍ਰਿਸ਼ਟੀ ਸਾਜਣ ਵਾਂਗ ਨਵੇਂ ਪੰਥ ਦੀ ਸਾਜਣਾਂ ਵੀ ਓਸੇ ਤਰ੍ਹਾਂ ਹੀ ਹੋਈ। "ਜਾ ਕਰਤਾ ਸਰਠੀ ਕੋ ਸਾਜੇ ਆਪੇ ਜਾਨੇ ਸੋਈ।" ਪੰਜੇ ਨਵੇਂ ਰੂਪ ਵਿੱਚ ਨਵੇਂ ਬਾਣੇ ਵਿੱਚ ਨਵੀਆਂ ਉਮੰਗਾਂ ਨਾਲ ਤਿਆਰ ਬਰਤਿਆਰ ਹੋ ਪੰਜਾਂ ਨੂੰ ਇਕੋ ਬਾਟੇ ਵਿੱਚ ਇਕੋ ਖੰਡੇ ਨਾਲ ਅੰਮ੍ਰਿਤ ਪੰਜੇ ਬਾਣੀਆਂ ਪੜ੍ਹ ਕੇ ਬਣਾਇਆ ਤੇ ਛਕਾਇਆ। ਛਕਾਇਆ ਵੀ ਪੰਜ ਪੰਜ ਚੁਲੇ। ਛਕਾਉਣ ਤੋਂ ਪਹਿਲੋਂ ਪੰਜੇ ਬਸਤਰ ਤੇ ਪੰਜੋ ਕਕਾਰ ਪਹਿਨਾਏ ਸਨ। ਪੰਜ ਚੁਲਿਆਂ ਤੋਂ ਉਪਰੰਤ ਪੰਜ ਚੁਲੇ ਨੇਤਰਾਂ ਵਿੱਚ ਪਾਏ ਤੇ ਪੰਜ ਚੁਲੇ ਕੇਸਾਂ ਵਿੱਚ ਵੀ ਪਾਏ ਸੀ। ਬਸ ਹੁਣ ਸਿੰਘ ਤਿਆਰ ਹੋ ਗਏ। ਹੁਣ ਏਹਨਾਂ ਨੂੰ ਸਾਂਝੀਵਾਲਤਾ ਦਾ ਸਬਕ ਸਿਖਾਇਆ। "ਏਕ ਪਿਤਾ ਏਕਸ ਕੇ ਹਮ ਬਾਰਕ" ਹੋਏ। ਏਕੋ ਸਿਮਰੋ ਨਾਨਕਾ ਜਲ ਥਲ ਰਿਹਾ ਸਮਾਏ। ਦੂਜਾ ਕਾਹੇ ਸਿਮਰੀਏ ਜੰਮੇ ਤੇ ਮਰ ਜਾਏ।" ਸਾਂਝਾ ਸਿਰਸ਼ਟੀ ਦਾ ਕਰਤਾ:- ਅੱਲਾਹ ਹੈ, ਅੱਜਾਹ ਹੈ। ਤੇ ਗੁਬਿੰਦੇ॥ ਮੁਕਿੰਦੇ॥ ਉਦਾਰੇ॥ ਅਪਾਰੇ॥ ਹਰੀਐਂ॥ ਕਰੀਐਂ॥ ਰਹੀਮੇ॥ ਕਰੀਮੇ॥ ਸਦਾ ਅੰਗ ਸੰਗੇ ਅਭੰਗੀ ਭਪੂਤੇ ਨੂੰ ਯਾਦ ਰਖਣਾ।

ਵਿਤਕਰੇ ਮਿਟਤ ਦਿੱਤੇ। ਤੇਰੜਾਂ ਮੇਟ ਸੰਭਾਲ ਇਕ ਕਰ ਦਿਤੇ। ਹੁਣ ਆਪ ਨੇ (ਆਪ ਭਾਵ ਤਿਆਗ ਕੇ) ਪੰਜਾਂ ਪਾਸੋਂ ਅੰਮ੍ਰਿਤ ਛਕਣ ਦੀ ਮੰਗ ਕੀਤੀ ਜੋ ਪੂਰੀ ਕੀਤੀ ਗਈ। ਅੰਮ੍ਰਿਤ ਛੱਕ ਕੇ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਹੋ ਗਏ। ਜਿਸ ਤਰ੍ਹਾਂ ਦਯਾ ਰਾਮ ਤੋਂ ਦਯਾ ਸਿੰਘ ਤੇ ਧਰਮ ਚੰਦ ਤੋਂ ਧਰਮ ਸਿੰਘ ਬਣੇ ਸਨ। "ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ" ਹੋ ਲੋਕਾਂ ਦੇ ਸਾਹਮਣੇ ਆਇਆ। ਓਨ੍ਹਾਂ ਪੰਜਾਂ ਨੂੰ ਪੰਜ ਪਿਆਰਿਆਂ ਦਾ ਖਿਤਾਬ ਦਿੱਤਾ। ਇਹ ਖਿਤਾਬ ਕੀ ਸੀ ਸਾਰੇ ਗੁਰਿਆਈ ਦੇ ਅਧਿਕਾਰ ਹੀ ਦੇ ਦਿਤੇ ਗਏ। ਜੋ ਇੰਜ ਫੁਰਮਾਇਆ:- "ਖਾਲਸਾ ਮੇਰੋ ਰੂਪ ਹੈ ਖਾਸ, ਖਾਲਸੇ ਮੇਂ ਹਉ ਕਰੋ ਨਿਵਾਸ" ਦਾ ਵਰ ਦਿੱਤਾ। ਪੰਜ ਪਿਆਰੇ, ਪੰਜ ਕੌਂਸਲੀ ਬਨਾਈ ਗਈ ਸੀ। ਜਿਸ ਦੇ ਪ੍ਰਧਾਨ ਭਾਈ ਦਯਾ ਸਿੰਘ ਜੀ ਸਨ। ਸਾਹਿਬ ਇਨ੍ਹਾਂ ਦਾ ਮਸ਼ਵਰਾ ਮੁਨਾਸਬ ਸਮਿਆਂ ਤੇ ਲਿਆ ਕਰਦੇ ਸਨ। ਇਹ ਸਾਂਝੀਵਾਲਤਾ ਦਾ ਮੁਢ ਬੰਨ੍ਹ

ਦਿਤਾ ਸੀ।

ਪੁਰਾਣੇ ਨਿਯਮ ਜਿਹਾ (ਕਿ ਨਾਮ ਜਪਣਾ, ਕਿਰਤ ਕਰਨੀ ਤੇ ਵੰਡ ਛਕਣਾ) ਦੇ ਨਾਲ ਨਾਲ ਕੁੱਝ ਇਹ ਪੈਂਤੜਾ ਵੀ ਬਦਲਿਆ ਕਿ ਸੰਤਾਂ ਮਾਨੋ ਦੂਤਾਂ ਡਾਨੋ ਇਹ ਕਤਵਾਰੀ ਮੇਰੀ ਦਾ ਸਬਕ ਵੀ ਇਨ੍ਹਾਂ ਨੂੰ ਸਿਖਾਇਆ। ਮਜਲੂਮ ਦੀ ਮਦਦ ਕਰੋ ਜ਼ਾਲਮ ਦਾ ਨਾਸ ਕਰੋ ਦੀ ਪੱਟੀ ਵੀ ਪੜ੍ਹਾਈ ਗਈ।

ਇਨ੍ਹਾਂ ਤੋਂ ਬਿਨਾਂ ਪੰਜ ਬਾਣੀਆਂ (ਜਪੁ, ਜਾਪ, ਸਵਯੇ 10, ਚੌਪਈ,ਅਨੰਦ) ਸਵੇਰੇ ਤੇ ਸ਼ਾਮ ਨੂੰ ਰਹਿਰਾਸ ਤੇ ਸੌਣ ਲਗਿਆਂ ਕੀਰਤਨ ਸੋਹਿਲੇ ਦਾ ਪਾਠ ਕਰਨਾ। ਮੂਲ ਮੰਤਰ ਤੇ ਗੁਰ ਮੰਤਰ ਦੇ ਪਾਠ ਹਰ ਵੇਲੇ ਕਰਦੇ ਰਹਿਣਾ। "ਪਰ ਤ੍ਰਿਆ ਰੂਪ ਨਾ ਪੇਖੇ ਨੇਤਰ" ਭਾਵ ਜਤੀ ਸਤੀ ਰਹੋ। "ਏਕਾ ਨਾਰੀ ਸਦਾ ਜਤੀ ਪਰ ਨਾਰੀ ਧੀ ਭੈਣੇ ਵਖਾਨੇ।" ਆਦਿ ਨਿਯਮਾਂ ਦਾ ਧਾਰਨੀ ਕਰਕੇ ਪੂਰਨ ਖਾਲਸਾ ਬਣਾ ਦਿੱਤਾ।

## *ਗੁਲਾਬ ਦਾ ਜੋੜਾ*

ਔਰੰਗਜ਼ੇਬ ਦੀ ਧਾਰਮਿਕ ਨੀਤੀ ਜ਼ੋਰ ਤੇ ਜ਼ਬਰ ਦੇ ਥੰਮਾਂ ਤੇ ਖੜੀ ਸੀ। ਤਲਵਾਰ ਦੀ ਧਾਰ ਨਾਲ ਦੀਨ ਇਸਲਾਮ ਦਾ ਵਾਧਾ ਕਰਨਾ, ਗ਼ੈਰ ਮੁਸਲਮਾਂ ਤੇ ਜੇਜ਼ੀਆਂ ਆਦਿ ਨਾਮ ਦੇ ਕੇ ਟੇਕਸਾਂ ਦਾ ਵਾਧਾ ਕਰਨਾ ਤਾਂ ਦਬਾਉਣ ਦਾ ਨਾਮ ਸੀ, ਇਨ੍ਹਾਂ ਗ਼ੈਰ ਮੁਸਲਮਾਂ ਤੋਂ ਬਿਨ੍ਹਾਂ ਸ਼ਹੀਆਂ, ਸੂਫੀ ਤੇ ਪਠਾਨਾਂ ਦਾ ਵੀ ਕੱਟੜ ਵੈਰੀ ਸੀ। ਇਹ ਜ਼ੋਰ ਜ਼ਬਰ ਦੀ ਨੀਤੀ ਸਾਰੇ ਭਾਰਤ ਵਿੱਚ ਲਾਗੂ ਸੀ ਜਿਸ ਨਾਲ ਹਰੇਕ ਕੌਮ ਦੇ ਮਾੜੇ ਤੇ ਕੰਮਜ਼ੋਰ ਬੰਦੇ ਇਸਲਾਮ ਨੂੰ ਧਾਰਨ ਕਰੀ ਜਾ ਰਹੇ ਸਨ ਬ੍ਰਾਹਮਣ, ਖੱਤਰੀ, ਜੱਟ, ਸੈਣੀ, ਕੰਬੋ ਆਦਿ ਘਰਾਂ ਦੇ ਘਰ ਮੁਸਲਮਾਨ ਬਣਾਏ ਜਾਂਦੇ ਸਨ। ਹੁਸ਼ਿਆਰਪੁਰ ਸ਼ਹਿਰ ਵਿੱਚ ਕੰਬੋਆਂ ਦੀ ਭਾਰੀ ਗਿਣਤੀ ਸੀ। ਏਥੋਂ ਦੇ ਲੋਕਾਂ ਤੋਂ ਉਪਰੋਕਤ ਦੋ ਧਾਰੀ ਤਲਵਾਰ ਨੇ ਹਿੰਦੂ ਨਾਮ ਦਾ ਕੋਈ ਬੰਦਾ ਨਾ ਰਿਹਾ। ਕੇਵਲ ਕੰਬੋ ਘਰਾਣਿਆਂ ਵਿਚੋਂ ਇਕ ਜੋੜਾ ਹਿੰਦੂ ਹੋਣ ਦਾ ਦਾਹਵਾ ਕਰਦਾ ਸੀ। ਉਹ ਸੀ ਗੁਲਾਬਾ ਤੇ ਉਸ ਦੀ ਧਰਮ ਪਤਨੀ ਗੁਲਾਬੀ।

ਹੁਣ ਇਨ੍ਹਾਂ ਤੇ ਦੁਖਾਂ ਦੇ ਪਹਾੜ ਟੁੱਟ ਪਏ। ਕੁਝ ਹਿੰਦੂ, ਧਰਮ ਦੀਆਂ ਰਸਮਾਂ ਕੁੱਝ ਬਰਾਦਰੀ ਦੀ ਵਿਖੇਧਤਾ, ਕੁੱਝ ਆਂਢ ਗੁਆਂਢ ਦੀਆਂ ਨੋਕਾਂ ਝੋਕਾਂ, ਕੁਝ ਰਿਸ਼ਤੇਦਾਰਾਂ ਦੀਆਂ ਚੋਭਾਂ ਨੇ ਨੱਕ ਵਿੱਚ ਦੰਮ ਲੈ ਆਂਦਾ। ਨਿੱਤ ਸਰਕਾਰੀ ਧਮਕੀਆਂ ਨੇ ਏਹਨਾਂ ਉਤੇ ਏਨਾਂ ਅਸਰ ਪਾਇਆ ਕਿ ਗੁਆਂਢੋ ਅੱਗ ਦੀ ਚੰਗਿਆਰੀ ਲਿਆਓਨੀ ਵੀ ਔਖੀ ਹੋ ਗਈ। ਆਖਰ ਚਾਰ ਚੁਫੇਰਿਉਂ ਮਜਬੂਰ ਹੋ ਇਕ ਦਿਨ ਕਲਮੇ ਵਾਲਾ ਕੌੜਾ ਘੁੱਟ ਭਰਨਾ ਹੀ ਪਿਆ।

ਭਾਵੇਂ ਦੁਨਿਆਵੀ ਸਹੂਲਤਾਂ (ਜੋ ਆਂਢ ਗੁਆਂਢ ਦੀਆਂ ਹੁੰਦੀਆਂ) ਮਿਲਣ ਲੱਗ ਪਈਆਂ ਸਨ, ਸਰਕਾਰੀ ਵਾਹਿਦਿਆਂ ਨੇ ਹੁਸ਼ਿਆਰਪੁਰ ਤੋਂ ਚੁੱਕ ਕੇ ਦਿੱਲੀ ਦੇ ਹਕੀਮ ਅਬੂਤ੍ਰਾਬ ਦੀ ਕੋਠੀ ਦੇ ਬਾਗ ਦਾ ਮਾਲੀ ਨੀਯਤ ਵੀ ਕਰ ਦਿੱਤਾ ਸੀ। ਪਰ ਦਿਲ ਤੇ ਧਰਮ ਰਾਏ ਦੀ ਸੱਟ ਦਾ ਦਰਦ ਦਿਨ ਰਾਤ ਸਤਾਉਂਦਾ ਸੀ। ਇਸ ਨਾਲ ਦੋਹਾਂ ਦਮਪਤੀ ਦੀਆਂ ਚੀਕਾਂ ਨਿਕਲਦੀਆਂ ਸਨ। ਇਨ੍ਹਾਂ ਦਰਦਾਂ ਤੇ ਚੀਕਾਂ ਦਾ ਇਲਾਜ ਹਕੀਮ ਪਾਸ ਵੀ ਕੋਈ ਨਹੀਂ ਸੀ।

## *ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ*

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਨੂੰ ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

ਮੁੱਖ ਸੰਪਾਦਕ

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)



## ਛੋਟੇ ਸਾਹਿਬਜ਼ਾਦਿਆਂ ਦਾ ਹਵਾਲ ਜੋ ਸਰਹਿੰਦ ਤੋਂ ਆ ਕੇ ਨੂਰੇ ਮਾਹੀ ਨੇ ਗੁਰੂ ਜੀ ਨੂੰ ਸੁਣਾਇਆ

### ਗੰਗੂ ਦਾ ਜਾਨੀ ਖ਼ਾਂ ਤੇ ਮਾਨੀ ਖ਼ਾਂ ਥਾਣੇਦਾਰਾਂ ਨੂੰ ਲੈ ਕੇ ਟੁਰਨਾ

31 ਜਾਨੀ ਮਾਨੀ ਖ਼ਾਂ ਸੀ ਥਾਣੇਦਾਰ ਦੋਵੇਂ,
ਸੂਬੇ ਨਾਲ ਬਹੁ ਖੰਡ ਤੇ ਖੀਰ ਹੋਏ।
ਕਰ ਕਰ ਮੁਖ਼ਬਰੀ ਉਮਰ ਬਤੀਤ ਹੋਈ,
ਇਕ ਦੂਜੇ ਤੋਂ ਵੱਧ ਹਕੀਰ ਹੋਏ।
ਟੁਰੇ ਬਦ-ਲਗਾਮ ਹੋ ਵੱਲ ਖੇੜੀ,
ਵਾਂਗੂ ਕਿਸੇ ਸ਼ਿਕਾਰੀ ਦੇ ਤੀਰ ਹੋਏ।
ਹਾਦੀ ਹੋਇਕੇ ਗੰਗੂ ਵੀ ਨਾਲ ਟੁਰਿਆ,
ਅਰਸ਼ੋਂ ਦੇਵਤੇ ਵੇਖ ਗੰਭੀਰ ਹੋਏ।
ਸਹਰ ਅੱਜ ਦੀ ਕੱਲ੍ਹ ਤੋਂ ਹੋਈ ਮਾੜੀ,
ਜਦੋਂ ਸਾਥ ਪਰਛਾਵੇਂ ਨੇ ਛੱਡ ਦਿੱਤਾ।
ਹਾਫ਼ਿਜ਼ ਹੋਇਕੇ ਵੈਰ ਕਮਾਇਓ ਈ,
ਖੰਜਰ ਪਿੱਛੋਂ ਦੀ ਪਿੱਠ ਵਿੱਚ ਗੱਡ ਦਿੱਤਾ।

### ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਪਾਸ ਪਹੁੰਚਣਾ

32 ਫੁੱਟੀ ਪਹੁ ਬਹੁ ਠੰਡ ਦਾ ਜ਼ੋਰ ਆਹਾ,
ਸਾਰੀ ਧਰਤ 'ਤੇ ਕੋਰੇ ਦੀ ਪਰਤ ਛਾਈ।
ਕੋਮਲ ਫੁੱਲ ਦੋ ਸੁਕੜ ਕੇ ਧਰਤ ਬੈਠੇ,
ਖ਼ਲਕ ਅਜੇ ਨਾ ਘਰਾਂ ਤੋਂ ਬਾਹਰ ਆਈ।
ਬੁੱਕਲ ਵਿਚ ਲੈ ਕੇ ਦਾਦੀ ਨਿੱਘ ਦੇਂਦੀ,
ਸਰਦੀ ਸਾਹਮਣੇ ਪੇਸ਼ ਨਾ ਜਾਏ ਕਾਈ।
ਸੋਹਣੇ ਮੁੱਖੜੇ ਲਾਲਾਂ ਦੇ ਲਾਲ ਹੋਏ,
ਧਰਤ ਉੱਤੇ ਮਹਿਤਾਬ ਸੀ ਦੋਵੇਂ ਭਾਈ।
ਜਾਨੀ ਮਾਨੀ ਖ਼ਾਂ ਖੜੇ ਸਨਮੁੱਖ ਆ ਕੇ,
ਦੇਖ ਦਾਦੀ ਦਾ ਕਾਲਜਾ ਡੁੱਲ੍ਹ ਗਿਆ।
ਗੰਗੂ ਸਾਹਮਣੇ ਖੜਾ ਏਹਸਾਂ-ਸ਼ਿਕਨ,
ਮਿਹਰਬਾਨੀਆਂ ਸਾਰੀਆਂ ਭੁੱਲ ਗਿਆ।

### ਥਾਣੇਦਾਰਾਂ ਦਾ ਮਾਤਾ ਗੁਜਰੀ ਨੂੰ ਮੋਰਿੰਡੇ ਜਾਣ ਲਈ ਕਹਿਣਾ

33 ਜਾਨੀ ਮਾਨੀ ਖ਼ਾਂ ਗਰਮ ਮਿਜ਼ਾਜ ਹੋ ਕੇ,
ਮਾਤਾ ਗੁਜਰੀ ਵੱਲ ਨਿਹਾਰਦੇ ਸੀ।
ਥਾਣੇਦਾਰੀ ਦਾ ਪਾਇਕੇ ਰੋਹਬ ਡਾਢਾ,
ਸਭੋ ਸ਼ਰਮ ਤੇ ਹਯਾ ਵਿਸਾਰਦੇ ਸੀ।
ਚਲੋ ਉੱਠੋ, ਮੋਰਿੰਡੇ ਨੂੰ ਚੱਲਣਾ ਜੇ,
ਜਬ੍ਰੋ-ਜ਼ੋਰ ਕਰ ਹੁਕਮ ਉਚਾਰਦੇ ਸੀ।
ਬਾਗੀ ਗੁਰੂ ਦੀ, ਮਾਂ ਤੇ ਸੁਤ ਕਹਿ ਕੇ,
ਛੁਰੀਆਂ ਵਿੱਚ ਕਲੇਜੜੇ ਮਾਰਦੇ ਸੀ।

ਮਾਤਾ ਪੀਰੇ-ਜ਼ਮਾਂ ਦੀ ਅੱਜ ਵੇਖੋ,
ਜ਼ਬਤ ਕਰ ਗਈ ਸਭੋ ਜ਼ਫਾਈਆਂ ਨੂੰ।
ਆਵੇ ਆਂਚ ਨਾ ਜ਼ਰਾ ਵੀ ਪੋਤਿਆਂ 'ਤੇ,
ਕਹਿ ਨਾ ਸਕੀ ਕੁਝ ਮੁਗ਼ਲ ਸਿਪਾਹੀਆਂ ਨੂੰ।

## *ਸਿਪਾਹੀ ਵੇਖ ਕੇ ਪਿੰਡ ਦੇ ਲੋਕਾਂ ਦਾ ਆ ਜਾਣਾ*

34 ਖੜੇ ਵੇਖੇ ਸਿਪਾਹੀ ਜਾਂ ਬਾਹਰ ਪਿੰਡੋਂ,
ਪੰਚ ਘਰਾਂ 'ਚੋਂ ਨਿਕਲ ਕੇ ਆਉਣ ਲੱਗੇ।
ਕੀਤੇ ਦਰਸ ਜਾਂ ਮਾਈ ਤੇ ਬੱਚਿਆਂ ਦੇ,
ਸੀਸ ਆਪ ਮੁਹਾਰੇ ਝੁਕਾਉਣ ਲੱਗੇ।
ਕੋਈ ਰਾਜ-ਮਾਤਾ ਦੋਵੇਂ ਸਾਹਿਬਜ਼ਾਦੇ,
ਆਪੋ ਵਿੱਚ ਦਲੀਲਾਂ ਦੁੜਾਉਣ ਲੱਗੇ।
ਵੇਖੋ ਗੰਗੂ ਨੂੰ ਸਾਹਮਣੇ ਚੁੱਪ ਖੜਿਆਂ,
ਘੋੜੇ ਮਨਾਂ ਦੇ ਤੇਜ ਦੁੜਾਉਣ ਲੱਗੇ।
ਕਿਸੇ ਸਿੱਖ ਨੇ ਆਇ ਪਛਾਣ ਕੀਤੀ,
ਇਹ ਤਾਂ ਗੁਰੂ ਦੀ ਮਾਂ ਤੇ ਲਾਲ ਦੋਵੇਂ।
ਮਾਰੇ ਵਕਤ ਦੇ ਭੋਇੰ 'ਤੇ ਕਿੰਝ ਬੈਠੇ,
ਹੋਏ ਠੰਢ ਦੇ ਨਾਲ ਨਿਢਾਲ ਦੋਵੇਂ।

## *ਪਿੰਡ ਤੋਂ ਹੋਰ ਲੋਕਾਂ ਦਾ ਆਉਣਾ*

35 ਮਾਤਾ ਪੀਰੇ-ਜ਼ਮਾਂ ਤੇ ਬਚਿਆਂ ਨੂੰ,
ਲੋਕੀਂ ਵੇਖਦੇ ਅਤਿ ਹੈਰਾਨ ਹੋ ਕੇ।
ਆਵੇ ਸਮਝ ਨਾ ਓਸਦੀ ਅਜਬ ਲੀਲ੍ਹਾ,
ਸ਼ਹਿਨਸ਼ਾਹ ਬੈਠੇ ਨਾਤਵਾਨ ਹੋ ਕੇ।
ਕਰ ਕਰ ਦਰਸ ਨਾ ਨੈਣਾਂ ਦੀ ਭੁੱਖ ਲਹਿੰਦੀ,
ਕਈ ਬੈਠਗੇ ਅੰਤਰ ਧਿਆਨ ਹੋ ਕੇ।
ਭਰ ਭਰ ਛੰਨੇ ਲਿਆਉਂਦੀਆਂ ਦੁੱਧ ਮਾਵਾਂ,
ਦਾਦੀ ਪੋਤਿਆਂ ਉਤੋਂ ਕੁਰਬਾਨ ਹੋ ਕੇ।
ਵੇਖ ਲੋਕਾਂ ਦਾ ਐਡ ਪਿਆਰ ਡੂੰਘਾ,
ਟੁੱਟੇ ਦਿਲਾਂ ਨੂੰ ਮਿਲੀ ਧਰਵਾਸ ਕੋਈ।
ਦੋਵੇਂ ਫੁਲ ਕੁਮਲਾਏ ਜੋ ਟਹਿਕ ਉਠੇ,
ਜਾਗ ਪਈ ਹਮਦਰਦੀ ਦੀ ਆਸ ਕੋਈ।

## *ਗੰਗੂ ਦਾ ਜਾਨੀ ਮਾਨੀ ਖ਼ਾਂ ਨੂੰ ਉਕਸਾਉਣਾ*

36 ਵਧਦੀ ਵੇਖ ਕੇ ਲੋਕਾਂ ਦੀ ਭੀੜ ਬਹੁਤੀ,
ਗੰਗੂ ਅਗਲਾ ਤੀਰ ਚਲਾਉਂਦਾ ਈ।
ਜਾਨੀ ਖ਼ਾਂ ਤੇ ਮਾਨੀ ਖ਼ਾਂ ਦੋਹਾਂ ਤਾਈਂ,
ਲਾਇ ਉਂਗਲੀ ਫੇਰ ਭੜਕਾਉਂਦਾ ਈ।
ਕਰੋ ਦੇਰ ਨਾ ਖ਼ਲਕ ਨੇ ਘੇਰ ਲੈਣੇ,
ਜ਼ਾਲਿਮ-ਜ਼ੁਲਮ ਦਾ ਸਬਕ ਪੜ੍ਹਾਉਂਦਾ ਈ।
ਬਾਜ਼ ਉੱਡ ਗਏ ਫੇਰ ਨਾ ਹੱਥ ਆਉਣੇ,
ਬਾਲਣ ਬਲਦੀ ਅਗਨ 'ਤੇ ਪਾਉਂਦਾ ਈ।
ਚੜ੍ਹਿਆ ਰੋਹ ਸਿਪਾਹੀਆਂ ਨੂੰ ਹੋਸ਼ ਆਈ,
ਬਾਹੋਂ ਬਾਲਾਂ ਨੂੰ ਪਕੜ ਉਠਾਂਵਦੇ ਨੇ।
ਧਾਰ ਜਮਾਂ ਦਾ ਰੂਪ ਵਿਕਰਾਲ ਦੋਵੇਂ,
ਟੁਰਨ ਵਾਸਤੇ ਹੁਕਮ ਫ਼ੁਰਮਾਂਵਦੇ ਨੇ।

## *ਮਾਤਾ ਗੁਜਰੀ ਤੇ ਬੱਚਿਆਂ ਨੂੰ ਲੈ ਕੇ ਥਾਣੇਦਾਰਾਂ ਦਾ ਟੁਰਨਾ*

37 ਮਾਤਾ ਗੁਜਰੀ ਤੇ ਛੋਟੇ ਲਾਲ ਦੋਵੇਂ,
ਅੱਗੇ ਟੁਰੇ ਹੋ ਵਾਂਗ ਨਿਮਾਣਿਆਂ ਦੇ।
ਪਿੱਛੇ ਟੁਰੇ ਕਸਾਈਆਂ ਦਾ ਰੂਪ ਦੋਵੇਂ,
ਪੱਥਰ ਦਿਲ ਸੀ ਬਹੁਤ ਜਰਵਾਣਿਆਂ ਦੇ।
ਕੋਮਲ ਅਤਿ ਕਲਾਈਆਂ ਨਾ ਸਹਿਣ ਕਰਸਣ,
ਭਾਰ ਲੋਹੇ ਦੇ ਪਹਿਨੇ ਵਲਾਣਿਆਂ ਦੇ।
ਬੇਵਸ, ਬੇਵਾਕ, ਬੇਹੁਜਰ ਹੋਏ,
ਅੱਗੇ ਸਾਹਿਬ ਦੇ ਮਿੱਠੜੇ ਭਾਣਿਆਂ ਦੇ।
ਸਿਤਮਗਰਾਂ ਦਾ ਵੇਖ ਕੇ ਸਿਤਮ ਐਸਾ,
ਖ਼ਲਕ ਅੱਖੀਓਂ ਅਸ਼ਕ ਵਹਾਉਂਦੀ ਸੀ।
ਮਾਤਾ ਗੁਜਰੀ ਅਤਿ ਅਡੋਲ ਜਾਪੇ,
ਅੰਤਰ ਧਿਆਨ ਹੋ ਸਾਹਿਬ ਧਿਆਉਂਦੀ ਸੀ।



9814710668



# ਕੀ ਸਿੱਖ, ਤੰਬਾਕੂ, ਧਤੂਰਾ, ਗਾਂਜਾ, ਪੋਸਤ, ਅਫੀਮ ਅਤੇ ਸੱਪਾਂ ਦੇ ਡੰਗ ਮਰਵਾ ਕੇ ਨਸ਼ਾ ਪੂਰਾ ਕਰਨ ਵਾਲੇ ਸ਼ਿਵ ਦੀ ਪਤਨੀ ਸ਼ਿਵਾ ਦੇ ਪੁਜਾਰੀ ਹਨ?

ਅਵਤਾਰ ਸਿੰਘ ਮਿਸ਼ਨਰੀ

ਸਿੱਖ ਦੀ ਡੈਫੀਨੇਸ਼ਨ ਗੁਰਬਾਣੀ ਵਿਖੇ ਸਿਖਿਆਰਥੀ ਦੀ ਹੈ। ਸਿੱਖਾਂ ਦਾ ਸ਼ਬਦ-ਗੁਰੂ "ਗੁਰੂ ਗ੍ਰੰਥ ਸਾਹਿਬ" ਹੈ। ਸ਼ਬਦ ਦਸੀਵੀ ਪ੍ਰਕਾਸ਼ਮਾਨ ਹੁੰਦਾ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਵਿਖੇ ਆਪਣੇ ਮੂਲ ਨਾਲ ਜੁੜਨ ਦੀ ਬਾਰ ਬਾਰ ਸਿਖਿਆ ਦਿੱਤੀ ਗਈ ਹੈ। ਗੁਰੂ ਨਾਨਕ ਸਾਹਿਬ ਦੇ ਦਸਵੇਂ ਜਾਨਸ਼ੀਨ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਸਿੱਖਾਂ ਨੂੰ "ਗੁਰੂ ਗ੍ਰੰਥ ਸਾਹਿਬ" ਦੇ ਲੜ ਲਾਉਂਦੇ ਹੁਕਮ ਕੀਤਾ ਸੀ-

*ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥*

ਸਿੱਖ ਰਹਿਤ ਮਰਯਾਦਾ ਵਿੱਚ ਵੀ ਸਿੱਖ ਦੀ ਤਾਰੀਫ ਦਿੰਦੇ ਲਿਖਿਆ ਹੋਇਆ ਹੈ ਕਿ-ਜੋ ਇਸਤਰੀ ਜਾਂ ਪੁਰਖ ਇੱਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਗੁਰਬਾਣੀ ਅਤੇ ਖੰਡੇ ਦੀ ਪਹੁਲ ਤੇ ਵਿਸ਼ਵਾਸ਼ ਰੱਖਦਾ ਹੈ ਅਤੇ ਕਿਸੇ ਹੋਰ ਧਰਮ ਜਾਂ ਦੇਵੀ ਦੇਵਤੇ ਨੂੰ ਨਹੀ ਮੰਨਦਾ ਉਹ ਸਿੱਖ ਹੈ। ਪੂਜਾ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਨ ਹੈ-

*ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਈ॥(489)*

*ਪੂਜਹੁ ਰਾਮੁ ਏਕੁ ਹੀ ਦੇਵਾ॥(484)*

*ਸੇਵਕ ਸਿੱਖ ਪੂਜਣ ਸਭਿ ਅਵਹਿ ਸਭਿ ਗਾਵਹਿ*
*ਹਰਿ ਹਰਿ ਊਤਮ ਬਾਨੀ॥(669)*

*ਪੁਰਾਤਨ ਰਹਿਤਨਿਮਿਆਂ ਵਿੱਚ ਵੀ ਜਿਕਰ ਹੈ-*

*ਪੂਜਾ ਅਕਾਲ ਕੀ, ਪਰਚਾ ਸ਼ਬਦ ਕਾ ਦੀਦਾਰ ਖਾਲਸੇ ਕਾ॥*

ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰੀ ਗ੍ਰੰਥਾਂ ਅਤੇ ਇਤਿਹਾਸਕ ਸਰੋਤਾਂ ਵਿਖੇ ਸਿੱਖ ਦੁਸ਼ਮਣਾਂ ਵੱਲੋਂ ਬੇਈਮਾਨੀ ਨਾਲ ਰਲਾ ਕਰਕੇ ਕਲਪਿਤ ਦੇਵੀ ਦੇਵਤਿਆਂ ਦੀ ਵੀ ਪੂਜਾ ਕਰਨ ਦਾ ਕੋਝਾ ਉਪਦੇਸ਼ ਦਿੱਤਾ ਗਿਆ ਹੈ। ਡੇਰੇਦਾਰ ਅਤੇ ਸੰਪ੍ਰਦਾਈ ਵੀ ਕਿਰਤਮ ਦੀ ਪੂਜਾ ਦਾ ਪ੍ਰਚਾਰ ਕਰਦੇ ਹਨ। ਇਸ ਮਨੌਤ ਨੂੰ ਪੱਕਿਆਂ ਕਰਨ ਵਾਸਤੇ ਉਨ੍ਹਾਂ ਅਤੇ ਸਿੱਖ ਵਿਰੋਧੀਆਂ ਨੇ ਬਹੁਤ ਸਾਰੇ ਗ੍ਰੰਥ ਰਚੇ ਜਿਨ੍ਹਾਂ ਵਿੱਚ ਦਸਮ ਗ੍ਰੰਥ ਵੀ ਇੱਕ ਅਸ਼ਲੀਲ ਗ੍ਰੰਥ ਹੈ। ਜਿਸ ਨੂੰ ਅੱਜ ਕਲ੍ਹ ਡੇਰੇਦਾਰ ਅਤੇ ਸੰਪ੍ਰਦਾਈ "ਦਸਮ ਗੁਰੂ ਗ੍ਰੰਥ ਸਾਹਿਬ" ਕਹਿ ਕੇ ਵੀ ਪ੍ਰਚਾਰ ਕਰਦੇ ਹਨ।

ਅੱਜ ਕੱਲ੍ਹ ਅਕਾਲੀ ਦਲ ਦੀ ਭਾਈਵਾਲ ਭਾਜਪਾ ਅਤੇ ਰਾਸ਼ਟਰੀਆ ਸਿੱਖ ਸੰਗਤ ਨੇ ਸਿੱਖਾਂ ਨੂੰ "ਸਿਵ" (ਦੁਰਗਾ ਪਾਰਬਤੀ) ਦੇਵੀ ਦਾ ਉਪਾਸ਼ਕ ਸਿੱਧ ਕਰਨ ਵਾਸਤੇ "ਦੇਹ ਸਿਵਾ ਬਰ ਮੋਹਿ ਇਹੇ" ਦਾ ਛੋਛਾ ਛੱਡਿਆ ਹੈ ਜਿਸ ਦਾ ਜਾਗਤ-ਜਮੀਰ ਸਿੱਖ ਆਪੋ ਆਪਣੇ ਵਸੀਲਿਆਂ ਨਾਲ ਜੁਵਾਬ ਦੇ ਰਹੇ ਹਨ। ਦਾਸ ਵੀ ਮਿਸ਼ਨਰੀ ਪ੍ਰਚਾਕ ਅਤੇ ਲੇਖਕ ਹੋਣ ਦੇ ਨਾਤੇ ਇਸ "ਸ਼ਿਵਾ", ਸੂਰਜ ਅਤੇ ਚੰਦ ਆਦਿਕ ਕਲਪਿਤ ਦੇਵੀ ਦੇਵਤਿਆਂ ਬਾਰੇ ਲਿਖ ਰਿਹਾ ਹੈ। ਆਓ ਸਭ ਤੋਂ ਪਹਿਲਾਂ ਇਸ ਕਵਿਤਾ ਦੀ ਵਿਆਖਿਆ ਕਰ ਲਈਏ-

*ਸਵੈਯਾ॥*

*ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋਂ ਜਬ ਜਾਇ ਲਰੋਂ॥*
*ਨਿਸਚੈ ਕਰ ਆਪਨੀ ਜੀਤ ਕਰੋਂ॥*
*ਅਰੁ ਸਿਖ ਹੋ ਆਪਨੇ ਹੀ ਮਨ ਕੋ,*
*ਇਹ ਲਾਲਚ ਹਉ ਗੁਣ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਧਾਨ ਬਨੈ,*
*ਅਤਿ ਹੀ ਰਨ ਮੈਂ ਤਬ ਜੂਝ ਮਰੋਂ॥*
*(ਚੰਡੀ ਚਰਿਤ੍ਰ ਉਕਤ ਬਿਲਾਸ ਅੰਕ 232)*

ਭਾਈ ਕਾਨ੍ਹ ਸਿੰਘ ਨ੍ਹਾਭਾ ਰਚਿਤ ਮਹਾਂਨਕੋਸ਼ ਅਨੁਸਾਰ-ਸ਼ਿਵਾ ਭਾਵ ਸ਼ਿਵ ਦੀ ਇਸਤ੍ਰੀ ਦੁਰਗਾ, ਪਾਰਬਤੀ (ਧਰ ਧਿਆਨ ਮਨ ਸ਼ਿਵਾ ਕੋ ਤੱਕੀ ਪੁਰੀ ਕੈਲਾਸ਼-ਚੰਡੀ-1) ਸ਼ਿਵ

(ਸ਼ਿਵਜੀ,ਮਹਾਂਦੇਵ) ਸ਼ਿਵਾ (ਪਾਰਬਤੀ) ਦਾ ਪਤੀ। ਸ਼ਿਵਾ (ਪਾਰਬਤੀ) ਦੇ ਹੋਰ ਵੀ ਕਈ ਨਾਮ ਹਨ ਜਿਵੇਂ-

*ਪਰੀ, ਪਦਮਨੀ ,ਪਾਰਬਤੀ,ਪਰਮ ਰੂਪਾ॥*
*ਸ਼ਿਵਾ ਬਾਸਵੀ, ਬ੍ਰਹਮੀ ਰਿਧ ਕੂਪਾ॥ (ਚੰਡੀ 228)*
*ਅਤੇ ਨਮੋ ਹਿੰਗੁਲਾ, ਪਿੰਗੁਲਾ, ਤੋਤਲਾਯੰ॥*
*ਨਮੋ ਕਰਤਿ, ਕਿਆਨੀ ਸ਼ਿਵਾ ਸੀਤਲਾਯੰ॥*
*ਅਦਿਕ ਸ਼ਿਵਾ ਦੇ ਨਾਮ ਹਨ।*

ਜਦ ਦੈਂਤਾਂ ਨੇ ਅਨੇਕਾਂ ਦੇਵਤੇ ਮਾਰ ਦਿੱਤੇ ਅਤੇ ਦੇਵਤਿਆਂ ਦਾ ਸਭ ਕੁਝ ਖੋਹ ਲਿਆ ਤਾਂ ਬਾਕੀ ਦੇਵਤੇ ਡਰਦੇ ਮਾਰੇ ਸ਼ਿਵਾ (ਦੁਰਗਾ) ਦੀ ਓਟ ਤੱਕ ਕੇ ਕੈਲਾਸ਼ ਪਰਬਤ ਤੇ ਆ ਗਏ (ਧਾਰਿ ਧਿਆਨ ਮਨ ਸ਼ਿਵਾ ਕੋ ਤੱਕੀ ਪੁਰੀ ਕੈਲਾਸ਼) ਅਤੇ (ਬਸੇ ਸ਼ਿਵਪੁਰੀ ਜਾਇ) "ਸ਼ਿਵਾ" ਦਾ ਅਰਥ ਅਕਾਲ ਪੁਰਖ ਕਰਨ ਵਾਲੇ ਦੱਸਣਗੇ ਕਿ ਅਕਾਲ ਪੁਰਖ ਸਰਬ ਨਿਵਾਸੀ ਹੈ ਜਾਂ ਕੈਲਾਸ਼ ਪਰਬਤ ਤੇ ਰਹਿੰਦਾ ਹੈ ਜਾਂ ਓਥੇ ਮੰਨੀ ਗਈ ਦੇਵੀ ਸ਼ਿਵਾ (ਪਾਰਬਤੀ ਦੁਰਗਾ) ਰਹਿੰਦੀ ਹੈ। ਮੁਕਦੀ ਗੱਲ "ਦੇਹ ਸ਼ਿਵਾ ਬਰ ਮੋਹਿ ਇਹੈ" ਵਾਲੇ ਸਵਯੇ ਵਿੱਚ "ਸ਼ਿਵਾ" ਦਾ ਅਰਥ ਦੁਰਗਾ ਭਵਾਨੀ ਹੈ ਤੇ ਵਰ ਮੰਗਣ ਵਾਲਾ ਸਾਕਤ ਮਤੀਆ (ਸ਼ਿਵਾ ਉਪਾਸ਼ਕ) ਸ਼ਯਾਮ ਕਵੀ ਹੈ ਜਿਸ ਨੇ ਕ੍ਰਿਸ਼ਨਾ ਅਵਤਾਰ ਦੇ ਅੰਕ 2489 ਤੇ ਵੀ ਇਸੇ ਭਾਵ ਨੂੰ ਉਜਾਗਰ ਕੀਤਾ ਹੈ-

*ਅਬ ਰੀਝ ਕੈ ਦੇਹੁ ਵਹੈ ਹਮ ਜੋਊ ਹਉਂ ਬਿਨਤੀ ਕਰ ਜੋਰ ਕਰੋਂ॥*
*ਹੇ ਰਵਿ ਹੇ ਸਸਿ ਹੇ ਕਰੁਨਾਨਿਧ ਮੇਰੀ ਅਬੈ ਬਿਨਤੀ ਸੁਨਿ ਲੀਜੈ ॥*
*ਅਉਰ ਨ ਮਾਂਗਤ ਹਉ ਤੁਮ ਤੇ ਕਛੁ ਚਾਹਤ ਹਉ ਚਿਤ ਮੈ ਸੋਈ ਕੀਜੈ ॥*
*ਸ਼ੱਤ੍ਰਨ ਸਿਉ ਅਤਿ ਹੀ ਰਨ ਭੀਤਰ ਜੁਝ ਮਰੋ ਕਹਿ ਸਾਚ ਪਤੀਜੈ ॥*
*ਸੰਤ ਸਹਾਇ ਸਦਾ ਜਗ ਮਾਇ ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ ॥੧੯੦੦॥ (ਦਸਮ ਗ੍ਰੰਥ-495 --ਕ੍ਰਿਸ਼ਨਾ ਅਵਤਾਰ)*

ਹੋਰ ਦੇਖੋ ਅਕਾਲ ਦਾ ਪੁਜਾਰੀ ਗੁਰੂ ਗੋਬਿੰਦ ਸਿੰਘ ਰਵਿ (ਸੂਰਜ) ਅਤੇ ਸੀਸ (ਚੰਦ੍ਰਮਾਂ) ਅੱਗੇ ਬੇਨਤੀ ਕਰਦਾ ਦਰਸਾਇਆ ਗਿਆ ਹੈ ਜਦ ਕਿ ਗੁਰੂ ਨਿਰੰਕਾਰ ਕਰਣਹਾਰ ਕਰਤਾਰ ਦਾ ਹੀ ਉਪਾਸ਼ਕ ਹੈ। ਵਰ ਤੇ ਸਰਾਪ ਦੇਣੇ ਗੁਰਮਤਿ ਦੇ ਸਿਧਾਂਤ ਨਹੀ ਹਨ। ਗੁਰੂ ਕਦੀ ਕਿਸੇ ਨੂੰ ਵਰ ਜਾਂ ਸਰਾਪ ਨਹੀ ਦਿੰਦਾ ਸਗੋਂ ਬਖਸ਼ਿਸ਼ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਇੱਕ ਅਕਾਲ ਪੁਰਖ ਦੀ ਉਸਤਤਿ ਹੈ ਅਤੇ ਉਸ ਅੱਗੇ ਹੀ ਅਰਦਾਸ ਕੀਤੀ ਗਈ ਹੈ ਪਰ ਬ੍ਰਾਹਮਣੀ ਮਤ ਦੇ ਗ੍ਰੰਥ ਅਤੇ ਦਸਮ ਗ੍ਰੰਥ ਵਰਾਂ ਸਰਾਪਾਂ ਦੀਆਂ ਕਲਪਿਤ ਕਥਾ ਕਹਾਣੀਆਂ ਨਾਲ ਭਰਿਆ ਪਿਆ ਹੈ।

ਸੋ ਹੁਣ ਗੁਰਸਿੱਖਾਂ ਨੇ ਸੋਚਣਾ ਹੈ ਕਿ ਓਨ੍ਹਾਂ ਨੇ ਰਾਸ਼ਟਰੀ ਗੀਤ "ਤੂ ਠਾਕੁਰੁ ਤੁਮ ਪਹਿ ਅਰਦਾਸਿ" (268) ਵਾਲੇ ਗੁਰੂ ਸ਼ਬਦ ਨੂੰ ਬਨਾਉਣਾਂ ਹੈ ਜਾਂ ਸਾਕਤ ਮੱਤੀਏ ਧਤੂਰੇ ਭੰਗ ਅਫੀਮ ਸ਼ਰਾਬ ਅਦਿਕ ਮਾਰੂ ਨਸ਼ਿਆਂ ਦੇ ਰਸੀਏ ਸ਼ਿਵਜੀ ਦੀ ਘਰਵਾਲੀ ਸ਼ਿਵਾ (ਪਾਰਬਤੀ ਦੁਰਗਾ) ਨੂੰ। ਸਿੱਖਾਂ ਸੇਵਕਾਂ ਨੂੰ ਬੇਨਤੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਆਪ ਪੜ੍ਹਨ, ਵਿਚਾਰਨ ਅਤੇ ਧਾਰਨ ਕਰਦੇ ਸਮੇਂ ਗੁਰਬਾਣੀ ਦੇ ਮੂਲ ਸਿਧਾਂਤ "ਮੂਲ ਮੰਤਰ-ਮੰਗਲਾ ਚਰਨ" ਨੂੰ ਧਿਆਨ ਵਿੱਚ ਰੱਖਣ, ਜਿਸ ਵਿੱਚ ਅਕਾਲ ਪੁਰਖ ਦੇ ਮੁਕੰਮਲ ਸਰੂਪ ਦਾ ਬਾਖੂਬੀ ਵਰਨਣ ਕੀਤਾ ਗਿਆ ਹੈ।

ਭਗਤਾਂ ਅਤੇ ਗੁਰੂ ਸਹਿਬਾਨਾਂ ਵੇਲੇ ਭਾਰਤ ਵਿੱਚ ਬਹੁਤੇ ਬ੍ਰਾਹਮਣ ਹਿੰਦੂ ਅਤੇ ਮੁਗਲ ਮੁਸਮਾਨ ਸਨ। ਹਿੰਦੂਆਂ ਚੋਂ ਬ੍ਰਾਹਮਣ ਪੁਜਾਰੀ, ਜੋਗੀ ਅਤੇ ਸਿਧ ਪੀਰ ਅਤੇ ਮੁਸਲਮਾਨਾਂ ਚੋਂ ਮੁਲਾਂ ਮੁਲਾਣੇ ਕਾਜ਼ੀ ਅਦਿਕ ਸਨ। ਸਨਾਤਨੀ ਹਿੰਦੂਆਂ ਦੇ ਚਾਰ ਵੇਦ, ਛੇ ਸ਼ਾਂਸ਼ਤ੍ਰ, ਅਠਾਰਾਂ ਪੁਰਾਣ ਅਤੇ ਸਤਾਈ ਸਿਮ੍ਰਤੀਆਂ ਆਦਿਕ ਗ੍ਰੰਥ ਅਤੇ ਮੁਸਲਮਾਨਾਂ ਦਾ ਕੁਰਾਨੇ ਪਾਕਿ ਤੇ ਸ਼ਰਾ ਦੇ ਗ੍ਰੰਥ ਸਨ। ਸਭਿਆ, ਸ਼ਬਦਾਵਲੀ, ਰੀਤੋਂ ਰਿਵਾਜ, ਮਨੌਤਾਂ, ਬੋਲੀ ਅਤੇ ਬੋਲਚਾਲ ਮੁਗਲਾਂ ਅਤੇ ਸਨਾਤਨੀ ਬ੍ਰਾਹਮਣੀ ਹਿੰਦੂਆਂ ਵਾਲਾ ਸੀ। ਅਰਬੀ ਫਾਰਸੀ, ਹਿੰਦੀ ਅਤੇ ਸੰਸਕ੍ਰਿਤ ਆਦਿਕ ਬੋਲੀਆਂ ਦਾ ਬੋਲਬਾਲਾ ਸੀ। ਸੋ ਰੱਬੀ ਭਗਤਾਂ ਅਤੇ ਗੁਰੂਆਂ ਨੇ ਉਪਦੇਸ਼ ਦਿੰਦੇ ਸਮੇਂ ਉਨ੍ਹਾਂ ਦੀ ਸ਼ਬਦਾਵਲੀ, ਰੀਤਾਂ ਰਸਮਾਂ, ਮਿਥਾਂ, ਮਨੌਤਾਂ, ਬੋਲੀ ਅਤੇ ਅਕੀਦਿਆਂ ਦਾ ਇਸਤੇਮਾਲ ਕੀਤਾ ਹੈ। ਜਿਵੇਂ ਅੱਲ੍ਹਾ, ਰਾਮ, ਅਜਰਾਈਲ, ਭਿਸਤ-ਦੋਜਕ, ਬ੍ਰਹਮਾ, ਬਿਸ਼ਨ, ਮਹੇਸ਼, ਭਵਾਨੀ, ਪਾਰਬਤੀ, ਕ੍ਰਿਸ਼ਨ, ਹਨੂੰਮਾਨ, ਨਰਕ-ਸਵਰਗ, ਅਨੇਕਾਂ ਦੇਵੀ ਦੇਵਤਿਆਂ, ਮੰਦਰਾਂ ਮਸਜਦਾਂ, ਮੱਠਾਂ ਮਜਾਰਾਂ ਅਤੇ ਸਿੱਧਾਂ ਪੀਰਾਂ ਜੋਗੀਆਂ ਆਦਿਕ ਦਾ ਨਾਂ ਵਰਤ ਕੇ ਰੱਬੀ ਉਪਦੇਸ਼ ਦਿੱਤੇ ਹਨ।

ਉਸ ਵੇਲੇ ਦੇ ਰਾਜੇ, ਜੋਗੀ, ਮੁੱਲਾਂ ਮੁਲਾਣੇ ਅਤੇ ਉਚਜਾਤੀ ਬ੍ਰਾਹਮਣ ਇਹ ਸਭ, ਆਮ ਜਨਤਾ ਨੂੰ ਵਹਿਮਾਂ ਭਰਮਾਂ ਅਤੇ ਤਾਕਤ ਦੇ ਡਰਾਵਿਆਂ ਨਾਲ ਲੁੱਟ ਰਹੇ ਸਨ। ਰੱਬੀ ਭਗਤਾਂ ਅਤੇ ਗੁਰੂਆਂ ਨੇ ਸੱਚੇ ਸੁੱਚੇ ਅਤੇ ਗਿਆਨ ਵਿਗਿਆਨ ਭਰਪੂਰ ਉਪਦੇਸ਼ਾਂ ਅਤੇ ਕਿਰਤ

ਕਮਾਈ, ਸੇਵਾ, ਸਿਮਰਨ, ਪਰਉਪਕਾਰ ਆਦਿਕ ਲੋਕ ਭਲਾਈ ਦੇ ਕਰਮ ਕਰਕੇ ਜਨਤਾ ਵਿੱਚ ਕ੍ਰਾਂਤੀ ਪੈਦਾ ਕਰਕੇ ਪੁਜਰੀਵਾਦ ਦਾ ਜੂਲਾ ਜਨਤਾ ਦੇ ਗਲੋਂ ਲਾਹ ਦਿੱਤਾ। ਕੀ ਹਿੰਦੂ ਤੇ ਕੀ ਮੁਸਲਮਾਨ ਧੜਾ ਧੜ ਗੁਰਮਤਿ ਧਾਰਨ ਲੱਗ ਪਏ। ਜਿਸਦਾ ਹੰਕਾਰੀ-ਮੁਤੱਸਬੀ ਮੁਸਲਮਾਨਾਂ ਅਤੇ ਜਾਤਪਾਤੀ ਬ੍ਰਾਹਮਣਾਂ ਨੇ ਕਰੜਾ ਵਿਰੋਧ ਕੀਤਾ। ਇਸ ਸਬੰਧ ਵਿੱਚ ਜੰਗ ਯੁੱਧ ਅਤੇ ਸ਼ਹੀਦੀਆਂ ਵੀ ਹੋਈਆਂ। ਹਰ ਵਾਰ ਜਾਗੀ ਜਨਤਾ ਅੱਗੇ ਇਨ੍ਹਾਂ ਨੂੰ ਹਾਰਨਾ ਪਿਆ। ਫਿਰ ਸ਼ਾਤਰ ਦਿਮਾਗ ਬ੍ਰਾਹਮਣ ਨੇ ਸੋਚਿਆ ਕਿ ਜੰਗਾਂ ਯੁੱਧਾਂ ਵਿੱਚ ਸਾਡੇ ਜੂਲੇ ਹੇਠੋਂ ਨਿਕਲ ਕੇ ਜਾਗ੍ਰਤ ਹੋ ਚੁੱਕੀ ਜਨਤਾ ਨੂੰ, ਹੁਣ ਅਸੀਂ ਵੱਸ ਨਹੀਂ ਕਰ ਸਕਦੇ ਪਰ ਇਨ੍ਹਾਂ ਦੇ ਧਰਮ ਅਤੇ ਇਤਿਹਾਸਕ ਗ੍ਰੰਥਾਂ ਵਿੱਚ ਬ੍ਰਾਹਮਣਵਾਦ ਦਾ ਰਲਾ ਕਰ ਦੇਈਏ ਤਾਂ ਸਮਾਂ ਪਾ ਕੇ ਇਹ ਸੱਚ-ਧਰਮ ਨੂੰ ਮੰਨਣਵਾਲੇ ਲੋਕ ਫਿਰ ਵਹਿਮਾਂ ਭਰਮਾਂ ਅਤੇ ਕਰਮ ਕਾਡਾਂ ਦੇ ਜਾਲਾਂ ਵਿੱਚ ਫਸਕੇ ਸਾਡੀ ਪੂਜਾ ਕਰਨ ਲੱਗ ਜਾਣਗੇ। ਸ਼ਾਤਰ ਬ੍ਰਾਹਮਣ ਨੇ ਇੱਕ ਹੋਰ ਚਾਲ ਚੱਲੀ ਕਿ ਹੁਣ ਸਾਨੂੰ ਬ੍ਰਾਹਮਣ, ਪੁਜਾਰੀ ਆਚਾਰੀਆ ਆਦਿਕ ਦੀ ਥਾਂ "ਸੰਤ" ਸ਼ਬਦ ਆਪਣੇ ਨਾਲ ਲਾ ਲੈਣਾ ਚਾਹੀਦਾ ਹੈ। ਐਸਾ ਕਰਕੇ ਇਹ ਬ੍ਰਾਹਮਣ ਉਦਾਸੀਆਂ, ਨਿਰਮਲਿਆਂ ਅਤੇ ਭਗਵੇ ਸੰਤਾਂ ਦੇ ਭੇਖ ਵਿੱਚ ਸਿੱਖਾਂ ਵਰਗੀਆਂ ਸਾਬਤ ਸੂਰਤ ਸ਼ਕਲਾਂ ਬਣਾ ਕੇ, ਸਿੱਖ ਧਰਮ ਅਸਥਾਨਾਂ ਵਿੱਚ ਪ੍ਰਵੇਸ਼ ਕਰ ਗਿਆ। ਜੋ ਹੁਣ ਸੰਪ੍ਰਦਾਵਾਂ, ਡੇਰਿਆਂ, ਸਾਧਾਂ ਸੰਤਾਂ ਅਤੇ ਜਾਤਪਾਤੀ ਬਰਾਦਰੀ ਦੇ ਨਾਂ ਤੇ ਬਣੇ ਧਰਮ ਅਸਥਾਨਾਂ ਦੇ ਰੂਪ ਵਿੱਚ ਗੁਰਮਤਿ ਨੂੰ ਵੰਗਾਰ ਅਤੇ ਦਹਾੜ ਰਿਹਾ ਹੈ।

ਧਾਰਮਿਕ ਅਤੇ ਰਾਜਨੀਤਕ ਸਭਾ ਸੁਸਾਇਟੀਆਂ ਅਤੇ ਸੰਸਥਾਵਾਂ ਵਿੱਚ ਵੀ ਘੁਸੜ ਚੁੱਕਾ ਹੈ। ਕੀ ਅਕਾਲੀ ਦਲ, ਕੀ ਸ਼੍ਰੋਮਣੀ ਕਮੇਟੀ, ਕੀ ਟਕਸਾਲ ਅਤੇ ਕੀ ਤਖਤਾਂ ਦੇ ਜਥੇਦਾਰ ਸਭ ਵਿੱਚ ਸਿੱਖੀ ਸਰੂਪ ਧਾਰ ਕੇ ਵੜ ਚੁੱਕਾ ਹੈ। ਅਕਾਲ ਤਖਤ ਦੇ ਜਥੇਦਾਰ ਗਿ. ਪੂਰਨ ਸਿੰਘ ਦੇ ਰੂਪ ਵਿੱਚ ਸਿੱਖਾਂ ਨੂੰ "ਲਵ ਕੁਛ" ਦੀ ਉਲਾਦ ਐਲਾਨ ਚੁੱਕਾ ਹੈ। ਸਿੱਖ ਵੇਦਾਂਤੀ ਵੀ ਬਣ ਗਿਆ ਹੈ।

ਪੰਜਾਬ ਦੀ ਅਖੌਤੀ ਅਕਾਲੀ ਸਰਕਾਰ ਵਿੱਚ ਰਾਸ਼ਟਰੀਆ ਸਿੱਖ ਸੰਗਤ, ਭਾਰਤੀ ਜਨਤਾ ਪਾਰਟੀ ਅਤੇ ਡੇਰੇਦਾਰਾਂ ਦੇ ਰੂਪ ਵਿੱਚ ਮੌਜਾਂ ਮਾਣ ਅਤੇ ਹਕੂਮਤ ਕਰ ਰਿਹਾ ਹੈ। ਡੇਰੇਦਾਰ ਰਾਧਾ ਸੁਆਮੀਆਂ ਨੂੰ ਇਤਿਹਾਸਕ ਗੁਰਦੁਆਰੇ ਢਾਉਣ ਤੇ ਵੀ ਕਲੀਨ ਚਿੱਟਾਂ ਦੇ ਰਿਹਾ ਹੈ। ਚੋਣਾਂ ਸਮੇਂ ਨਸ਼ੇ ਵੰਡ ਕੇ ਸਿੱਖ ਜਵਾਨੀਆਂ ਨੂੰ ਬਰਬਾਦ ਕਰਦਾ ਆ ਰਿਹਾ ਹੈ। ਗੁਰਦੁਆਰਿਆਂ ਵਿੱਚ "ਸ਼ਿਵ-ਲਿੰਗ" ਪ੍ਰਗਟ ਹੋਣ ਦੇ ਛੋਛੇ ਛੱਡ ਰਿਹਾ ਹੈ। ਹੁਣ ਇਸ ਨੇ ਨਵਾਂ ਛੋਛਾ ਛੱਡਿਆ ਹੈ ਕਿ ਸਿੱਖਾਂ ਦਾ ਰਾਸ਼ਟਰੀ ਗੀਤ "ਦੇਹ ਸ਼ਿਵਾ ਬਰ ਮੋਹਿ ਇਹੈ" ਵਾਲਾ ਹੋਣਾਂ ਚਾਹੀਦਾ ਹੈ ਤਾਂ ਕਿ ਹੌਲੀ ਹੌਲੀ ਸਿੱਖ ਵੀ ਅਖੋਤੀ ਦਸਮ ਗ੍ਰੰਥ ਜੋ ਬ੍ਰਾਹਮਣੀ ਗ੍ਰੰਥਾਂ ਦਾ ਉਲੱਥਾ ਹੈ ਦੇ ਰਾਹੀ ਕੇਸਾਧਾਰੀ ਹਿੰਦੂ ਬਣ ਜਾਣ।

ਦੇਖੋ ਸਿੱਖੋ! ਤੁਹਾਡਾ ਗੁਰੂ ਜਦ ਸ਼ਿਵਜੀ ਤੋਂ ਵਰ ਮੰਗਦਾ ਹੈ ਫਿਰ ਤੁਹਾਨੂੰ ਸ਼ਿਵ ਪੂਜਨ ਵਿੱਚ ਕੀ ਇਤਰਾਜ ਹੈ? ਤ੍ਰਿਬੇਣੀ ਅਤੇ ਹੇਮਕੁੰਟ ਵਰਗੇ ਹਿੰਦੂ ਤੀਰਥਾਂ ਤੇ ਜਾ ਕੇ ਗੁਰੂ ਤੇਗ ਬਹਾਦਰ ਪੁਤਰ ਦਾ ਵਰ ਅਤੇ ਹੇਮਕੁੰਟ ਤੇ ਗੁਰੂ ਗੋਬਿੰਦ ਸਿੰਘ ਦੁਸ਼ਟ ਦਮਨ ਦੇ ਰੂਪ ਵਿੱਚ ਦੁਰਗਾ ਤੋਂ ਪੰਥ ਚਲਾਉਣ ਦਾ ਵਰ ਮੰਗਦੇ ਦਰਸਾ ਕੇ ਸਿੱਖਾਂ ਦੀ ਅੰਨ੍ਹੀ ਸ਼ਰਦਾ ਨੂੰ ਕੈਸ਼ ਕੀਤਾ ਗਿਆ ਹੈ ਜਦ ਕਿ ਗੁਰਬਾਣੀ ਅਖੌਤੀ ਤੀਰਥ ਇਸ਼ਨਾਨਾਂ,ਵਰਾਂ-ਸਰਾਪਾਂ ਅਤੇ ਕਰਮਕਾਂਡਾਂ ਦਾ ਭਰਵਾਂ ਖੰਡਨ ਕਰਦੀ ਹੈ। ਸਾਧਾਂ ਸੰਤਾਂ ਤੇ ਡੇਰਿਆਂ ਦੇ ਰੂਪ ਵਿੱਚ ਸਿੱਖਾਂ ਨੂੰ ਵੀ ਕੇਵਲ ਪੂਜਾ ਪਾਠ ਕਰਾਉਣ ਅਤੇ ਸੇਵਾ ਦੇ ਰੂਪ ਵਿੱਚ ਵੱਡੀਆਂ ਵੱਡੀਆਂ ਭੇਟਾ ਚੜ੍ਹਾਈ ਜਾਣ ਦੇ ਆਹਰੇ ਲਾ ਕੇ, ਗੁਰਬਾਣੀ ਸਿਧਾਂਤਾਂ ਤੋਂ ਦੂਰ ਕੀਤਾ ਜਾ ਰਿਹਾ ਹੈ।

ਅੱਜ ਜੇ ਕਿਤੇ ਇੰਟ੍ਰਨੈੱਟ ਨਾਂ ਹੁੰਦਾ ਅਤੇ ਸਿੱਖ ਭਾਰਤ ਤੋਂ ਬਾਹਰ ਨਾਂ ਗਏ ਹੁੰਦੇ ਤਾਂ ਇਹ ਬ੍ਰਾਹਮਣ ਅਤੇ ਸਾਧ ਸੰਤ ਪੁਜਾਰੀਵਾਦ ਦਾ ਦੈਂਤ ਸਿੱਖ ਸਿਧਾਂਤਾਂ ਅਤੇ ਸਿੱਖ ਸਰੂਪ ਨੂੰ ਨਿਕਲ ਗਿਆ ਹੁੰਦਾ। ਸਿੱਖਾਂ ਦੀਆਂ ਜੁਝਾਰੂ ਜਥੇਬੰਦੀਆਂ ਵੀ ਆਪਣਾ ਰਾਸ਼ਟਰੀ ਗਾਣ "ਦੇਹ ਸ਼ਿਵਾ ਬਰ ਮੋਹਿ ਇਹੈ" ਬਣਾਈ ਬੈਠੀਆਂ ਤੇ ਨਿਤਪ੍ਰਤੀ ਗਾਇਣ ਕਰ ਰਹੀਆਂ ਹਨ। ਰਾਗੀ ਢਾਡੀ ਵੀ ਸੰਘ ਪਾੜ ਪਾੜ ਕੇ "ਦੇਹ ਸ਼ਿਵਾ ਬਰ ਮੋਹਿ ਇਹੈ" ਦੇ ਜੋਰਦਾਰ ਜੈਕਾਰੇ ਬੁਲਾਈ ਜਾ ਰਹੇ ਹਨ। ਸਿੱਖੋ ਜਾਗੋ! ਕੁਝ ਹੋਸ਼ ਕਰੋ ਅਤੇ ਗਾਫਲਤਾ ਚੋ ਬਾਹਰ ਨਿਕਲਦੇ ਹੋਏ ਘਟੋ ਘਟ ਗੁਰਦੁਆਰਿਆਂ ਅਤੇ ਗੁਰਬਾਣੀ ਕੀਰਤਨਾਂ ਵਿੱਚ ਤਾਂ ਸ਼ਿਵਾ ਤੋ ਵਰ ਨਾਂ ਮੰਗੋ। ਇੱਕ ਪਾਸੇ ਅਕਾਲ ਦੇ ਪੁਜਾਰੀ ਤੇ ਦੂਜੇ ਪਾਸੇ ਭੰਗ, ਧਤੂਰਾ, ਅਫੀਮ, ਪੋਸਤ, ਡੋਡੇ ਅਤੇ ਤੰਬਾਕੂ ਆਦਿਕ ਨਸ਼ੇ ਪੀਣ ਅਤੇ ਸੱਪਾਂ ਦੇ ਡੰਗ ਮਰਵਾ ਕੇ ਨਸ਼ਾ ਪੂਰਾ ਕਰਨ ਵਾਲੇ ਸ਼ਿਵਜੀ ਦੀ ਪਤਨੀ ਸ਼ਿਵਾ (ਪਾਰਬਤੀ) ਅੱਗੇ ਅਰਦਾਸਾਂ ਕਰਕੇ ਇੱਕ ਮਿਆਨ ਚ' ਦੋ ਤਲਵਾਰਾਂ ਕਿਉਂ ਪਾਈ ਜਾ ਰਹੇ ਹੋ?



(5104325827)

# ਪਿਆਰਿਓ ਸਹਿਜਧਾਰੀ ਨਹੀ ਸਿੱਖ ਬਣੋ !

ਜੋਧ ਸਿੰਘ (ਅਸਿਸਟੈਂਟ ਪ੍ਰੋਫੈਸਰ)

ਸਿਆਣੇ ਕਹਿੰਦੇ ਨੇ, ਉਡੀਕ ਬੜੀ ਕਹਿਰਵਾਨ ਹੁੰਦੀ ਐ, ਪਰ ਕੁਝ ਕੁ ਭਾਗਾਂ ਵਾਲਿਆਂ ਨੂੰ ਮੁੱਕਣਯੋਗ ਉਡੀਕ ਗੁਰੂ ਦੀ ਕਿਰਪਾ ਨਾਲ ਤੋਹਫ਼ੇ ਵਜੋਂ ਮਿਲਦੀ ਹੈ। ਗੁਰੂ ਉਹਨਾਂ ਨੂੰ ਆਪਣਾ ਬਣਾਂ ਕੇ ਸਰਦਾਰੀ ਬਖਸ਼ ਦਿੰਦੇ ਨੇ। ਪਰ ਉਹਨਾਂ ਬਾਰੇ ਕੀ ਕਹਿਏ ਜੋ ਇਸ ਉਡੀਕ ਨੂੰ ਮੁੱਕਾਉਣਾ ਹੀ ਨਹੀ ਚਾਹੁੰਦੇ ਯਾਨੀ ਕੀ ਗੁਰੂ ਦੀ ਗੱਲ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮ ਮੰਨਿਐ ਪਾਈਐ॥" ਵਾਲਾ ਹੁਕਮ ਨਾ ਮੰਨ ਕੇ ਸਹਿਜਧਾਰੀ ਜਾਂ ਮਨਮੁੱਖਾਂ ਵਾਲਾ ਜੀਵਨ ਜੀ ਰਹੇ ਹਨ।

ਜੇ ਕੋਈ ਪੁੱਛੇ ਕਿ ਤੁਸੀ ਕੋਣ ਹੋ?ਤਾਂ ਸੌਖਾ ਜਿਹਾ ਜਵਾਬ ਮਿਲੇਗਾ "ਜੀ ਅਸੀਂ ਸਹਿਜਧਾਰੀ ਸਿੱਖ ਹੁੰਦੇ ਹਾਂ" ਕਿਉਂ ਬਈ, ਸਿੱਖ ਕਿਉਂ ਨਹੀ?

ਕਿਉਂਕਿ ਗੁਰੂਦੁਆਰਾ ਐਕਟ 1925 ਵਿਚ ਦਿੱਤੀ ਗਈ ਸਿੱਖ ਦੀ ਪਰਿਭਾਸ਼ਾ ਅਨੁਸਾਰ ਦਸ਼ਮੇ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ ਬਾਟੇ ਦੀ ਪਾਹੁਲ ਛੱਕ ਕੇ ਪੰਜ ਕਕਾਰਾਂ ਦਾ ਧਾਰਨੀ ਹੋਏ ਬਿਨਾਂ ਕੋਈ ਸਿੱਖ ਨਹੀ ਹੋ ਸਕਦਾ।

ਕਈਂ ਬਾਰੀ ਸਾਡੇ ਕਈਂ ਪ੍ਰਚਾਰਕ ਵੀ "ਗੁਰੂ ਨਾਨਕ ਨਾਮ ਲੇਵਾ ਸੰਗਤ" ਦੇ ਨਾਂ ਹੇਠਾਂ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ ਬਾਟੇ ਦੀ ਪਾਹੁਲ ਤੋਂ ਬਾਂਝੇ ਸ਼ਰਧਾਲੂਆਂ ਨੂੰ ਸਿੱਖ ਹੋਣ ਦਾ ਭਰਮ ਪਾ ਦੇਂਦੇ ਨੇ। ਇੱਥੇ ਇਹ ਦੱਸਣਾਂ ਜਰੂਰੀ ਹੈ ਕੇ ਗੁਰੂ ਨਾਨਕ ਦੇਵ ਜੀ ਨੇ ਸਿੱਖ ਬਣਨ ਲਈ ਮੁੱਢਲੀ ਸ਼ਰਤ ਸਿਰ ਭੇਂਟ ਕਰਨ ਦੀ ਰੱਖੀ ਸੀ।

*"ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗ ਪੈਰ ਧਰੀਜੈ ॥*
*ਸਿਰੁ ਦੀਜੈ ਕਾਣਿ ਨਾ ਕੀਜੈ ॥"*

(ਅੰਗ 1412)

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪਰੇਮ ਦੇ ਮਾਰਗ ਤੇ ਚੱਲਣ ਨੂੰ ਹੀ ਪ੍ਰਭੂ ਨੂੰ ਮਿਲਣ ਦਾ ਇਕੋ ਇਕ ਤਰੀਕਾ ਮੰਨਦੀਆਂ ਹੋਇਆਂ ਇੰਝ ਫੁਰਮਾਈਆ:

*"ਸਾਚੁ ਕਹੌਂ ਸੁਨ ਲੇਹੁ ਸਭੈ*
*ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ॥"*

ਅਸਲ ਵਿੱਚ ਭੰਗਾਣੀ ਦੀ ਲੜਾਈ ਦੌਰਾਨ ਮੈਦਾਨੇ ਜੰਗ ਵਿਚੋਂ ਕੁਝ ਭਾੜੇ ਦੇ ਲੋਕਾਂ ਦੇ ਦੌੜ ਜਾਣ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਨੇ ਏਹ ਭਾਂਪ ਲਿਆ ਸੀ ਕਿ ਹੁਣ ਇਕੱਲਾ ਮਾਲਾ ਫੇਰਨ ਜਾਂ ਜਪ ਤਪ ਵਿਚ ਲੀਨ ਰਹਿਣ ਦੀ ਬਜਾਏ ਨਿਰਭੈ ਹੋ ਕੇ ਮੌਤ ਨਾਲ ਜੱਫਿਆਂ ਪਾਉਣ ਵਾਲੇ ਸੰਤ ਸਿਪਾਹਿਆਂ ਨੂੰ, ਕੇਵਲ "ਰੋਟੀਆ ਕਾਰਣਿ ਪੂਰਹਿ ਤਾਲ॥" ਵਾਲਿਆਂ ਕੱਚਿਆਂ ਪਿਲਿਆਂ ਨਾਲੋਂ ਨਿਆਰਾ ਕਰਨ ਦੀ ਜਰੂਰਤ ਹੈ। ਸੋ ਸਿੱਖਾਂ ਦੇ ਨਿਆਰੇਪਣ ਦੇ ਇਸ ਮਹਾਨ ਕਾਰਜ ਦੀ ਪੂਰਤੀ ਲਈ ਗੁਰੂ ਗੋਬਿੰਦ ਸਿੰਘ ਜੀ ਨੇ 1699 ਦੀ ਵਿਸਾਖੀ ਵਾਲੇ ਦਿਨ ਸ੍ਰੀ ਅਨੰਦਪੁਰ ਸਾਹਿਬ ਵਿਖੇ ਸੰਗਤਾਂ ਨੂੰ ਇਕੱਠੇ ਹੋਣ ਲਈ ਸੱਦਾ ਦਿਤਾ।

ਲੱਗਭੱਗ ਇੱਕ ਲੱਖ ਦੇ ਕਰੀਬ ਸੰਗਤ ਇਕੱਠੀ ਹੋਈ। ਫੇਰ ਪੂਰੇ ਰੋਹ ਵਿੱਚ ਆ ਕੇ ਦਸ਼ਮੇ ਗੁਰੂ ਨਾਨਕ ਗੋਬਿੰਦ ਸਿੰਘ ਜੀ ਨੇ ਸਿੱਖ ਬਣਨ ਲਈ ਗੁਰੂ ਨਾਨਕ ਦੇਵ ਜੀ ਦੁਆਰਾ ਲਗਾਈ ਹੋਈ ਮੁੱਢਲੀ ਸ਼ਰਤ ਦੁਹਰਾਉਦੀਆਂ ਹੋਇਆਂ ਸਿਰ ਦੀ ਮੰਗ ਕੀਤੀ। ਗੁਰੂ ਜੀ ਦੀਆਂ ਪੰਜ ਮੰਗਾਂ ਤੇ ਵਾਰੋ ਵਾਰੀ ਪੰਜ ਸੇਵਕਾਂ ਨੇ ਸੀਸ ਭੇਂਟ ਕੀਤੇ ਜਿਹਨਾਂ ਨੂੰ ਗੁਰੂ ਜੀ ਨੇ ਅੰਮ੍ਰਿਤ ਛਕਾ ਕੇ ਆਪਣੀ ਜਾਨ ਤੋਂ ਪਿਆਰੇ "ਪੰਜ ਪਿਆਰਿਆਂ" ਦਾ ਖਿਤਾਬ ਦੇ ਕੇ ਆਪਣੇ ਸਿੱਖ ਬਣਾਇਆਂ ਤੇ ਉਹਨਾ ਨੂੰ ਪੰਥ ਆਗੂ ਥਾਪਿਆ। ਪਿੱਛੋਂ ਚੇਲਾ ਬਣ ਕੇ ਆਪ ਵੀ ਉਹਨਾ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਛੱਕਿਆ ਤਾਂ ਜੋ ਬਾਕੀ ਦੀ ਸੰਗਤ ਨੂੰ ਇਹ ਬਿਲਕੁੱਲ ਸਪੱਸ਼ਟ ਹੋ ਜਾਵੇ ਕਿ ਅੱਜ ਤੋਂ ਸਿੱਖ ਬਣਨ ਲਈ ਅੰਮ੍ਰਿਤ ਛੱਕਣਾ ਜਰੂਰੀ ਹੈ।

"ਆਪੇ ਗੁਰ ਆਪੇ ਚੇਲਾ" ਦੇ ਇਸ ਅਲੌਕਿਕ ਨਜ਼ਾਰੇ ਤੋਂ ਪ੍ਰੇਰਿਤ ਹੋ ਕੇ ਹਜਾਰਾਂ ਨੇ ਅੰਮ੍ਰਿਤਪਾਨ ਕੀਤਾ।"ਜਿਨ ਮਨਿ ਹੋਰ ਮੁੱਖ ਹੋਰ ਸਿ ਕਾਂਡੇ ਕੱਚਿਆਂ" ਦੇ ਮਹਾਂਵਾਕ ਅਨੁਸਾਰ ਕਈਂ ਸੰਗਤ'ਚੋਂ ਗੁਰੂ ਜੀ ਨੂੰ ਪਿੱਠ ਦੇ ਕੇ ਖਿਸਕ ਗਏ।ਬਾਕੀਆਂ ਨੇ ਪਹਿਲਾਂ ਸਹਿਜੇ ਸਹਿਜੇ ਮਨ ਦੀ ਅਵਸਥਾ ਬਣਾ ਕੇ ਬਾਅਦ ਵਿੱਚ ਅੰਮ੍ਰਿਤ ਛੱਕਣ ਲਈ ਗੁਰੂ ਜੀ ਤੋਂ ਆਗਿਆ ਦੀ ਮੰਗ ਕੀਤੀ।"ਭਾਦੁਇ ਭਰਮੁ ਭੁਲਾਣੀਆ ਦੂਜੈ ਲਗਾ ਹੇਤੁ॥" ਵਾਲੀ ਅਵਸਥਾ ਦੇ ਮਾਲਕ ਦੁਚਿੱਤੀ'ਚ ਪਏ ਹੋਏ ਏਹਨਾ ਸੇਵਕਾਂ ਦੇ ਮਨ ਨੂੰ ਭਾਂਪਦਿਆਂ ਗੁਰੂ ਜੀ ਨੇ ਆਗੀਆ ਦੇ ਦਿੱਤੀ ਤੇ ਅਕਾਲ ਪੁਰਖ ਤੋਂ ਆਪਣੇ ਇਸ ਅਲੌਕਿਕ ਪਰਿਵਾਰ ਦੀ ਖੈਰ ਮੰਗਦਿਆਂ ਆਖਿਆ:

" ਸੁਖੀ ਬਸੈ ਮੋਰੋ ਪਰਿਵਾਰਾ॥
ਸੇਵਕ ਸਿੱਖ ਸਭੈ ਕਰਤਾਰਾ॥"

ਸਮਾਂ ਪੈਣ ਤੇ ਹੌਲੀ ਹੌਲੀ ਇਹਨਾ ਦੀ ਗਿਣਤੀ ਵੱਧਦੀ ਗਈ ਤੇ ਅੱਜ ਸਿੱਖੀ ਤੋਂ ਕੋਹਾਂ ਦੂਰ ਰਹਿਕੇ, ਸਹਿਜਧਾਰੀ ਸਿੱਖ ਦੇ ਨਾ ਹੇਠ ਸਿੱਖ ਦੀ ਮੁੱਢਲੀ ਪਰਿਭਾਸ਼ਾ ਨੂੰ ਬਦਲਣ ਲਈ ਬਜਿਦ ਬਣ ਕੇ ਇਹ ਕੋਰਟ ਕਚਿਹਿਰੀਆਂ ਦੇ ਚੱਕਰ ਲਾ ਰਹੇ ਹਨ। ਇਹਨਾ ਦਾ ਮੰਨਣਾ ਹੈ ਕੇ ਅਸੀਂ ਤਾਂ ਗੁਰੂ ਨਾਨਕ ਦੇਵ ਜੀ ਦੇ ਸਿੱਖ ਹਾਂ, ਸਾਨੂੰ ਬਿਨਾ ਅੰਮ੍ਰਿਤ ਛੱਕਿਆ ਹੀ ਸਿੱਖ ਕੌਮ ਵਿੱਚ ਸਿੱਧਿ ਤੌਰ ਤੇ ਬਾਈਪਾਸ ਐਂਟਰੀ ਹੋਣੀ ਚਾਹੀਦੀ ਹੈ।ਸਿੱਖ ਬਣਨ ਲਈ ਅੰਮ੍ਰਿਤ ਛੱਕਣ ਦੀ ਕੋਈ ਲੋੜ ਨਹੀ ਬੱਸ ਮਨ ਸਾਫ਼ ਹੋਣਾਂ ਚਾਹੀਦਾ ਏ।

ਏਥੇ ਇਹ ਦੱਸਣਾਂ ਜਰੂਰੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਿੱਖ ਹੋਣ ਲਈ ਸਿਰ ਦੀ ਮੰਗ ਅਤੇ ਅੰਮ੍ਰਿਤ ਛੱਕਣ ਦੀ ਸਰਤ ਕੋਈ ਅਜੀਬ ਮੰਗ ਅਤੇ ਸ਼ਰਤ ਨਹੀ ਸਨ।ਇਹ ਮੰਗ ਤਾਂ ਗੁਰੂ ਨਾਨਕ ਦੇਵ ਜੀ ਦੀ ਸਿੱਖ ਬਣਨ ਲਈ ਸਿਰ ਭੇਂਟ ਕਰਨ ਦੀ ਰੱਖੀ ਗਈ ਮੁੱਢਲੀ ਸ਼ਰਤ ਦਾ ਹੀ ਅਮਲੀ ਰੂਪ ਸੀ। ਗੁਰੂ ਜੀ ਸਿੱਖਾਂ ਨੂੰ ਗੁਰੂ ਨਾਨਕ ਦੇਵ ਜੀ ਦੇ ਮਹਾਂਵਾਕ "ਸਬਦਿ ਗੁਰੁ ਸੁਰਤਿ ਧੁਨ ਚੇਲਾ" ਮੁਤਾਬਕ ਸਬਦਿ ਗੁਰੂ ਨਾਲ ਜੋੜਨ ਲਈ ਪਹਿਲਾਂ ਤੋਂ ਚਲੀ ਆ ਰਹੀ ਚਰਨ ਅੰਮ੍ਰਿਤ ਪੀਣ ਦੀ ਪ੍ਰਥਾ ਨੂੰ ਖੰਡੇ ਬਾਟੇ ਦੀ ਪਾਹੁਲ ਵਿੱਚ ਤਬਦੀਲ ਕਰ ਕੇ ਸਦਾ ਵਾਸਤੇ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਦਾ ਅਧਿਕਾਰ ਦਿੱਤਾ ਤੇ 1708 ਈ: ਨੂੰ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇ ਕੇ ਸਾਰੀਆ ਸਿੱਖਾਂ ਨੂੰ ਸਬਦ ਗੁਰੂ ਨਾਲ ਜੁੜਨ ਦਾ ਹੁਕਮ ਕੀਤਾ। ਇੱਥੇ ਇਹ ਵੀ ਦੱਸਣਾ ਠੀਕ ਰਹੇਗਾ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਕੇਵਲ ਸਿੱਖਾਂ ਲਈ ਹੀ ਨਹੀ ਹੈ।ਕਿਸੇ ਵੀ ਧਰਮ ਜਾਂ ਮਜਹਬ ਦੇ ਲੋਕ ਗੁਰੂਦੁਆਰਾ ਸਾਹਿਬ ਵਿੱਚ ਆ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਨੂੰ ਜੀਵਨ ਵਿੱਚ ਕਮਾ ਕੇ ਆਪਣਾ ਲੋਕ ਤੇ ਪਰਲੋਕ ਸੁਆਰ ਸਕਦੇ ਹਨ।ਪਰ ਸਿੱਖ ਲਈ ਅੰਮ੍ਰਿਤ ਛੱਕਣਾ ਤੇ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ ਲਾਜਮੀਂ ਹੈ।

ਗੁਰੂ ਜੀ ਨੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਬਣਨ ਲਈ ਅੰਮ੍ਰਿਤ ਛੱਕਿਆ ਪਰ ਅੱਜ ਕਈਂ ਬਿਨਾਂ ਅੰਮ੍ਰਿਤ ਛੱਕੇ ਆਪਣੇ ਨਾਂ ਮਗਰ ਸਿੰਘ ਜਾਂ ਕੋਰ ਲਗਾ ਕੇ ਸਹਿਜਧਾਰੀ ਸਿੱਖ ਅਖਵਾ ਰਹੇ ਹਾਂ।ਖੈਰ! ਉਹ ਅਜਾਦ ਹਨ ਕਿਉਂਕੇ ਸਿੰਘ ਜਾਂ ਕੋਰ ਸਬਦ ਕਿਹੜਾ ਸਿੱਖਾਂ ਨੇ ਪੇਟੈਂਟ ਕਰਵਾਏ ਹੋਏ ਨੇ।ਪਿਛੇ ਜਿਹੇ ਐਸ.ਜੀ.ਪੀ.ਸੀ. ਦੀਆ ਚੋਣਾਂ ਵੇਲੇ ਸਭ ਨੇ ਦੇਖਿਆ ਹੀ ਏ ਕਿ ਕਿਵੇਂ ਕਲੀਨਸੇਵ ਲੋਕਾਂ ਨੇ ਨੀਲੇ ਤੇ ਪੀਲੇ ਪੱਟਕੇ ਬੰਨ ਕੇ ਸਹਿਜਧਾਰੀ ਸਿੱਖਾਂ ਦੇ ਨਾ ਹੇਠਾਂ ਵੋਟਾਂ ਪਾਇਆਂ।

ਮੇਰੇ ਮੁਤਾਬਕ ਸਹਿਜਧਾਰੀਆਂ ਲਈ ਸਭ ਤੋ ਵੱਡੀ ਰੁਕਾਵਟ ਹੈ ਕੇਸਾਂਧਾਰੀ ਨਾ ਹੋਣਾ। ਕੇਸ ਜੋ ਸਰੀਰ ਦਾ ਜਰੂਰੀ ਅੰਗ ਹੋਣ ਦਾ ਸਬੂਤ ਦਿੰਦੇ ਹੋਏ ਵਾਰ ਵਾਰ ਕੱਟਣ ਤੋਂ ਬਾਅਦ ਵੀ ਵੱਧਦੇ ਹਨ ਪਰ ਮਨੁੱਖ ਨਾਦਾਨ ਸਮਝਦਾ ਹੀ ਨਹੀ। ਅੱਜ ਦੇ ਵਿਗਿਆਨਿਕ ਯੁੱਗ ਦੇ ਬਹੁਤੇ ਨੌਜਵਾਨ ਸਰਧਾ ਦੀ ਘਾਟ ਹੋਣ ਕਰਕੇ ਕੇਸਾਂ ਨੂੰ ਗੁਰੂ ਕੀ ਮੋਹਰ ਮੰਨ ਕੇ ਸਾਂਭਣ ਨੂੰ ਤਿਆਰ ਨਹੀ।ਸੋ, ਸਿੱਖ ਪੰਥ ਦੀਆਂ ਆਗੂ ਸੰਸਥਾਵਾਂ ਨੂੰ ਕੇਸਾਂ ਦੀ ਮਹਾਨਤਾ ਲਈ ਖੋਜ ਕਾਰਜਾਂ ਵੱਲ ਧਿਆਨ ਦੇਣ ਦੀ ਵੀ ਲੋੜ ਹੈ।

ਹੁਣ ਸੋਚਣਾ ਇਹ ਹੈ ਕਿ ਸਹਿਜਧਾਰੀ ਅਖਵਾਉਣ ਵਾਲੇ ਸਿੱਖ ਦੀ ਮੁੱਢਲੀ ਪਰਿਭਾਸ਼ਾ ਵਿੱਚ ਸ਼ਾਮਿਲ ਹੋਣ ਲਈ ਏਨੇ ਉੱਤਸੁਕ ਕਿਉਂ ਹਨ? ਜੋ ਵੱਖ ਵੱਖ ਸਮੇ ਤੇ ਪੰਥ ਤੇ ਪਇਆਂ ਭੀੜਾਂ ਵੇਲੇ ਕੁਰਬਾਨੀ ਤਾਂ ਦੂਰ ਦੀ ਗੱਲ, ਕਦੇ ਅੱਗੇ ਤੱਕ ਨਹੀ ਆਏ, ਉਹਨਾਂ ਦਾ ਸਿੱਖ ਪੰਥ ਵਿੱਚ ਸ਼ਾਮਿਲ ਹੋਣ ਦਾ ਦਾਅਵਾ ਕਿੰਨਾ ਕੁ ਪੰਥ ਦੇ ਹਿਤ ਲਈ ਜਾਂ ਸਾਰਥਿਕ ਹੋ ਸਕਦਾ ਹੈ? ਕਿਤੇ ਇਹ ਮੰਗ ਗੁਰਦੁਆਰਿਆਂ ਦੀਆਂ ਪ੍ਰਬੰਧਕ ਕਮੇਟੀਆਂ ਵਿੱਚ ਵੜ

ਕੇ ਤੇ ਪੰਥ ਦੋਖੀਆਂ ਨਾਲ ਮਿਲ ਕੇ "ਬਿਪਰਨ ਕੀ ਰੀਤ" ਚਲਾਉਣ ਲਈ ਤਾਂ ਨਹੀ ਉਠਾਈ ਗਈ! ਤਾਂ ਜੋ ਸਿੱਖ ਧਰਮ ਦੇ ਪ੍ਰਬੰਧਕੀ ਢਾਂਚੇ ਵਿੱਚ ਖੁੱਲੇਆਮ ਸ਼ਾਮਿਲ ਹੋ ਕੇ ਨਿੱਜੀ ਸੁਆਰਥਾਂ ਦੀ ਪੂਰਤੀ ਕਰਨੀ ਸੌਖੀ ਹੋ ਜਾਵੇ।

ਪਿਆਰੀਓ ਸਹਿਜਧਾਰੀ ਸਿੱਖ ਦੇ ਨਾ ਦਾ ਆਸਰਾ ਤੱਕਣ ਦੀ ਬਜਾਇ, ਕੋਰਟਾਂ'ਚ ਵਿਦਿਆ ਸੰਬੰਧੀ ਜਾਂ ਹੋਰ ਰਿਆਇਤਾਂ ਲਈ ਐਸ.ਜੀ.ਪੀ.ਸੀ. ਤੇ ਕੇਸ ਪਾਉਣ ਦੀ ਬਜਾਇ, ਕਾਗਜਾਂ'ਚ ਦੁਨਿਆਵੀ ਸਿੱਖ ਬਣਨ ਦੀ ਬਜਾਇ, ਆਓ ਆਪਣੀਆਂ ਸਾਰੀਆਂ ਚਤੁਰਾਈਆਂ ਤੇ ਸਿਆਣਪਾਂ ਛੱਡ ਕੇ, ਕੇਸਾਂਧਾਰੀ ਹੋ ਕੇ, ਸੱਚੇ ਮਨੋਂ ਗੁਰੂ ਕੀ ਖੰਡੇ ਬਾਟੇ ਦੀ ਪਾਹੁਲ ਛੱਕ ਕੇ, ਪੰਜ ਕਕਾਰਾਂ ਦੇ ਧਾਰਨੀ ਹੋ ਕੇ ਤੇ ਸੱਚੇ ਸਿੱਖ ਬਣ ਕੇ ਗੋਬਿੰਦ ਮਾਰਗ ਉਤੇ ਚੱਲਣ ਦੀ ਕੋਸਿਸ਼ ਕਰੀਏ।

ਕਿਉਂਕੇ 1699 ਈ: ਤੋਂ ਹੁਣ ਤੱਕ ਪਤਾ ਨਹੀ ਕਿੰਨਿਆਂ ਪੁਸ਼ਤਾਂ ਸਹਿਜੇ ਸਹਿਜੇ ਸਿੱਖੀ ਧਾਰਦੀਆਂ ਹੋਇਆਂ ਜਹਾਨੋਂ ਨਿਗੁਰੀਆਂ ਹੀ ਤੁਰ ਗਇਆਂ।ਆਖਰ ਕਦੋਂ ਮੁਕੇਗੀ ਇਹ ਸਹਿਜ ਅਵਸਥਾ ਜਾਂ ਲੰਬੀ ਉਡੀਕ? ਗੁਰੂ ਕਿਰਪਾ ਕਰਨ ਇਸ ਉਡੀਕ ਨੂੰ ਮੁਕਣਯੋਗ ਬਣਾਉਂਦਿਆਂ ਵਿਛੜਿਆਂ ਹੋਇਆਂ ਨੂੰ ਹੋਰ ਖੁਆਰ ਹੋਣ ਤੋਂ ਬਚਾ ਕੇ ਆਪਣੇ ਪਿਆਰਿਆਂ ਸਿੱਖਾਂ ਵਿੱਚ ਮਿਲਾ ਲੈਣ। ਆਓ ਅਸੀਂ ਆਪ ਵੀ ਸਵੈ ਪੜਚੋਲ ਕਰੀਏ ਗੁਰੂ ਜੀ ਦੇ ਸਿੱਖ ਪਰਿਵਾਰ ਦੇ ਸੱਚੇ ਸੁੱਚੇ ਮੈਂਬਰ ਬਣਿਏ ਤੇ ਸੱਚੇ ਮਾਰਗ ਦੇ ਪਾਂਧੀ ਬਣ ਕੇ , ਸਾਡੇ ਵੱਲ ਹੱਥ ਕਰ ਕੇ ਸਾਡੇ ਲਈ ਉਹਨਾ ਵੱਲੋਂ ਉਚਾਰੇ ਹੋਏ ਪਰੇਮ ਭਰੇ ਇਹਨਾ ਸਬਦਾਂ ਤੇ ਖਰੇ ਉਤਰਨ ਦੀ ਕੋਸਿਸ਼ ਕਰੀਏ:

*"ਇਨ ਪੁਤਰਨ ਕੇ ਸੀਸ਼ ਪਰ,*
*ਵਾਰ ਦੀਏ ਸੁਤ ਚਾਰ॥*
*ਚਾਰ ਮੂਏ ਤੋ ਕਿਆ ਹੂਆ,*
*ਜੀਵਤ ਕਈਂ ਹਜਾਰ॥"*

♦♦♦♦

9872336133

## *ਲੋੜ ਹੈ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਲਈ*

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਜੋਰਦਾਰ ਮੁਹਿੰਮ ਸ਼ੁਰੂ ਕੀਤੀ ਗਈ ਹੈ ਜਿਸ ਅਧੀਨ ਅੱਜ ਦੇ ਨੌਜਵਾਨ ਵਰਗ ਨੂੰ ਸਹੀ ਮਾਰਗ ਦਰਸ਼ਨ ਦੇਣ ਲਈ ਉਪਰਾਲੇ ਕੀਤੇ ਜਾਣਗੇ। ਇਹ ਮੁਹਿੰਮ ਹਰ ਪਿੰਡ, ਕਸਬਾ, ਸ਼ਹਿਰੀ ਮੁਹੱਲੇ ਵਿੱਚ ਗਿਆਨੀ ਦਿੱਤ ਸਿੰਘ ਨੌਜਵਾਨ ਸਭਾ ਬਣਾਕੇ ਸ਼ੁਰੂ ਕੀਤੀ ਜਾ ਰਹੀ ਹੈ।*

*ਸੋ ਸਮੂਹ ਨੌਜਵਾਨ ਵਰਗ ਨੂੰ ਅਪੀਲ ਹੈ ਕਿ ਪਹਿਲਕਦਮੀ ਕਰਕੇ ਪੱਤ੍ਰਿਕਾ ਨਾਲ ਸੰਪਰਕ ਕਰਨ। ਸੂਝਵਾਨ/ਬੁਧੀਵਾਨ ਪਾਠਕ ਵੀ ਨੌਜਵਾਨ ਵਰਗ ਨੂੰ ਇਸ ਪਾਸੇ ਵੱਲ ਉਤਸ਼ਾਹਤ ਕਰਨ ਦਾ ਰੋਲ ਅਦਾ ਕਰਨ। ਹੋਰ ਜਾਣਕਾਰੀ ਲਈ ਫੋਨ ਜਾਂ ਈ-ਮੇਲ ਰਾਹੀਂ ਸੰਪਰਕ ਕਰ ਸਕਦੇ ਹੋ।*

**ਮੁੱਖ ਸੰਪਾਦਕ**

# ਸਿੱਖ ਇਖ਼ਲਾਕ ਬਾਰੇ ਪ੍ਰੋ: ਗੁਰਮੁਖ ਸਿੰਘ ਦੀ ਈਸਾਈ ਪਾਦਰੀ ਨਾਲ ਗੱਲਬਾਤ

ਸੰਪੂਰਨ ਸਿੰਘ



ਉਨਵੀਂ ਸਦੀ ਵਿੱਚ ਜਦ ਸਿੱਖ ਕੌਮ ਘੂਕ ਨੀਂਦ ਵਿੱਚ ਸੁੱਤੀ ਪਈ ਸੀ ਅਤੇ ਉਸ ਦੀ ਹਾਲਤ ਕਾਫ਼ੀ ਡਿੱਗ ਚੁੱਕੀ ਸੀ ਤਾਂ ਉਸ ਵੇਲੇ ਪ੍ਰੋ: ਗੁਰਮੁੱਖ ਸਿੰਘ ਹੀ ਸਨ, ਜਿਸ ਨੇ ਸਿੱਖ ਪੰਥ ਨੂੰ ਮੁੜ ਆਪਣੇ ਪੈਰਾਂ ਤੇ ਖੜਾ ਕੀਤਾ ਤੇ ਆਪਣੀ ਕੌਮ ਨੂੰ ਦੂਜੀਆਂ ਕੌਮਾਂ ਦੇ ਬਰਾਬਰ ਲਿਆ ਕੇ ਇਨ੍ਹਾਂ ਅੰਦਰ ਸਤਿਕਾਰ ਪੂਰਵਕ ਜਿਊਣ ਦੀ ਚਾਹ ਪੈਦਾ ਕੀਤੀ। ਆਪ ਸਿੰਘ ਸਭਾ ਲਹਿਰ ਦੇ ਮੋਢੀ ਤੇ ਕੌਮ ਦੇ ਪਹਿਰੇਦਾਰ ਸਨ। ਸੱਚ ਤਾਂ ਇਹ ਹੈ ਕਿ ਇਨ੍ਹਾਂ ਦੀ ਜੀਵਨੀ ਹੀ ਸਿੰਘ ਸਭਾ ਲਹਿਰ ਦਾ ਇਤਿਹਾਸ ਹੈ।

ਸੰਨ 1873 ਈਸਵੀ ਦੀ ਗੱਲ ਹੈ, ਜਦੋਂ ਚਰਚ ਮਿਸ਼ਨ ਸਕੂਲ ਅੰਮ੍ਰਿਤਸਰ ਦੇ ਚਾਰ ਵਿਦਿਆਰਥੀਆਂ ਨੇ ਆਪਣੇ ਮਾਤਾ ਪਿਤਾ ਤੋਂ ਈਸਾਈ ਬਨਣ ਦੀ ਆਗਿਆ ਮੰਗੀ ਸੀ। ਅਜਿਹਾ ਸਿੱਖ ਚੇਤਨਾ ਵਿੱਚ ਪਹਿਲੀ ਵਾਰ ਹੋਇਆ ਸੀ ਕਿ ਕੋਈ ਸਿੱਖ ਵਿਦਿਆਰਥੀ ਆਪਣਾ ਧਰਮ ਛੱਡ ਕੇ ਕਿਸੇ ਹੋਰ ਧਰਮ ਵਿੱਚ ਜਾਣ ਦਾ ਇਛੁੱਕ ਹੋਵੇ। ਉਦੋਂ ਸਿੱਖ ਸੰਸਕਾਰਾਂ ਵਿੱਚ ਸਿਰ ਦੇਣਾ ਮਾਮੂਲੀ ਜਿਹੀ ਗੱਲ ਸੀ। ਪਰ ਧਰਮ ਬਦਲਣ ਦੀ ਗੱਲ ਸੁਣ ਕੇ ਪੂਰੇ ਅੰਮ੍ਰਿਤਸਰ ਸ਼ਹਿਰ ਦੇ ਲੋਕ ਸੜਕਾਂ ਉੱਪਰ ਨਿਕੱਲ ਆਏ ਤੇ ਅੰਗ੍ਰੇਜ਼ ਸਰਕਾਰ ਵਿਰੁੱਧ ਮੁਜ਼ਾਹਿਰੇ ਕਰਨ ਲੱਗ ਪਏ ਸਨ।

ਸਿੱਖਾਂ ਵੱਲੋਂ ਵਿਰੋਧ ਤਾਂ ਕੁਦਰਤੀ ਸੀ, ਪਰ ਹਿੰਦੂ ਅਤੇ ਮੁਸਲਮਾਨ ਵੀ ਮੁਜ਼ਾਹਰਿਆਂ ਵਿੱਚ ਪੂਰੇ ਜ਼ੋਰ-ਸ਼ੋਰ ਨਾਲ ਸ਼ਾਮਿਲ ਹੋਏ। ਇਸਦਾ ਕਾਰਨ ਉਨ੍ਹਾਂ ਦਾ ਅੰਦਰਲਾ ਡਰ ਸੀ। ਸਰਕਾਰ ਅੰਗ੍ਰੇਜ਼ਾਂ ਦੀ ਸੀ ਤੇ ਸਰਕਾਰੀ ਅਫ਼ਸਰ ਈਸਾਈ ਮਿਸ਼ਨਰੀਆਂ ਦੀ ਖੁੱਲ ਕੇ ਮੱਦਦ ਕਰ ਰਹੇ ਸਨ। ਅਗਰ ਹਿੰਦੂ, ਮੁਸਲਮਾਨ ਈਸਾਈ ਮੱਤ ਦੇ ਖਿਲਾਫ਼ ਮੁਜ਼ਾਹਰਾ ਨਹੀਂ ਸਨ ਕਰਦੇ ਤਾਂ ਉਨ੍ਹਾਂ ਦੇ ਬੱਚੇ ਵੀ ਆਉਣ ਵਾਲੇ ਕੱਲ ਨੂੰ ਈਸਾਈ ਬਨਣ ਦੀ ਇੱਛਾ ਕਰ ਸਕਦੇ ਸਨ। ਇਨ੍ਹਾਂ ਜ਼ੋਰਦਾਰ ਮੁਜ਼ਾਹਰਿਆਂ ਕਾਰਨ ਸ਼ਹਿਰ ਵਿੱਚ ਅਸ਼ਾਂਤੀ ਫੈਲ ਗਈ ਸੀ, ਪਰ ਜਲਦੀ ਹੀ ਹਾਲਾਤ ਤੇ ਸਰਕਾਰ ਵੱਲੋਂ ਕਾਬੂ ਪਾ ਲਿਆ ਗਿਆ ਸੀ ਤੇ ਸਿੱਖ ਬੱਚਿਆਂ ਨੇ ਵੀ ਈਸਾਈ ਬਨਣ ਦਾ ਖਿਆਲ ਛੱਡ ਦਿੱਤਾ ਸੀ।

ਭਾਈ ਗੁਰਮੁੱਖ ਸਿੰਘ ਜਿਨ੍ਹਾਂ ਦਾ ਹਵਾਲਾ ਅਸੀਂ ਉੱਪਰ ਦੇ ਆਏ ਹਾਂ, ਮਿਸ਼ਨ ਸਕੂਲ ਦੇ ਇੱਕ ਖਾਸ ਕਮਰੇ ਵਿੱਚ ਧਰਮ ਵਿੱਦਿਆ ਪੜ੍ਹਾਉਣ ਵਾਲੇ 75 ਸਾਲਾਂ ਦੀ ਉਮਰ ਦੇ ਪਾਦਰੀ Albert Henry Lake ਨਾਲ ਗੱਲਬਾਤ ਕਰਨ ਲਈ ਆਏ ਸਨ। ਆਪ ਨੂੰ ਕੰਵਰ ਬਿਕਰਮ ਸਿੰਘ (ਕਪੂਰਥਲਾ) ਨੇ ਭੇਜਿਆ ਸੀ।

### *ਭਾਈ ਗੁਰਮੁੱਖ ਸਿੰਘ ਦਾ ਮਿਸ਼ਨ ਸਕੂਲ ਜਾਣ ਦਾ ਕੀ ਮਕਸਦ ਹੋ ਸਕਦਾ ਸੀ?*

ਇਸਤੋਂ ਪਹਿਲਾਂ, ਭਾਈ ਗੁਰਮੁੱਖ ਸਿੰਘ ਜੀ ਬਾਰੇ ਪਾਠਕਾਂ ਨੂੰ ਕੁਝ ਦੱਸ ਕੇ, ਉਸਤੋਂ ਉਪਰੰਤ ਹੀ ਉਨ੍ਹਾਂ ਦਾ ਪਾਦਰੀ ਸਾਹਿਬ ਨਾਲ ਗੱਲ ਬਾਤ ਕਰਨ ਦੇ ਮਕਸਦ, ਉਪਰ ਵਿਚਾਰ ਕਰਾਂਗੇ। ਭਾਈ ਗੁਰਮੁੱਖ ਸਿੰਘ ਦਾ ਜਨਮ 15 ਅਪ੍ਰੈਲ 1849 ਵਿੱਚ ਇੱਕ ਗਰੀਬ ਮਾਪਿਆਂ ਦੇ ਘਰ ਕਪੂਰਥਲੇ ਹੋਇਆ ਸੀ। ਆਪ ਦੇ ਪਿਤਾ ਭਾਈ ਵਸਾਵਾ ਸਿੰਘ, ਪਿੰਡ ਚੰਧੜ, ਜ਼ਿਲ੍ਹਾ ਗੁਜਰਾਂਵਾਲੇ ਦੇ ਚੰਧੜ ਜੱਟ ਸਨ। ਜ਼ਮੀਨ ਥੋੜ੍ਹੀ ਸੀ। ਇਸ ਲਈ ਗੁਜ਼ਰਾਨ ਮੁਸ਼ਕਲ ਹੁੰਦੀ ਸੀ। ਇਸੇ ਕਾਰਨ ਮਹਾਰਾਜਾ ਨਿਹਾਲ ਸਿੰਘ ਦੇ ਲਾਂਗਰੀ ਲੱਗ ਗਏ।

ਮਹਾਰਾਜਾ ਨਿਹਾਲ ਸਿੰਘ ਕਪੂਰਥਲਾ ਦੀ ਮੌਤ ਪਿਛੋਂ ਉਸ ਦੇ ਦੂਜੇ ਲੜਕੇ ਕੰਵਰ ਬਿਕਰਮ ਸਿੰਘ ਦੀ ਸੇਵਾ ਵਿੱਚ ਆ ਗਏ। ਕੰਵਰ ਬਿਕਰਮ ਸਿੰਘ ਦਾ ਵਸਾਵਾ ਸਿੰਘ ਨਾਲ ਬੜਾ ਸਨੇਹ ਸੀ। ਕੰਵਰ ਸਾਹਿਬ ਇੱਕ ਚੰਗੇ ਗੁਰਸਿੱਖ ਤੇ ਵਿਦਵਾਨ ਵਿਅਕਤੀ ਸਨ। ਉਨ੍ਹਾਂ ਨੂੰ ਵਸਾਵਾ ਸਿੰਘ ਦੇ ਹੋਣਹਾਰ ਲੜਕੇ ਦੀ

ਵਿੱਦਿਆ ਵਿੱਚ ਨਿੱਜੀ ਦਿਲਚਸਪੀ ਸੀ। ਮੁੱਢਲੀ ਵਿੱਦਿਆ ਕਪੂਰਥਲੇ ਤੋਂ ਦਵਾ ਕੇ ਗੌਰਮਿੰਟ ਕਾਲਜ ਲਾਹੌਰ ਵਿੱਚ ਦਾਖਲ ਕਰਵਾ ਦਿੱਤਾ। ਭਾਈ ਗੁਰਮੁੱਖ ਸਿੰਘ ਨੇ ਲਾਹੌਰ ਕਾਲਜ ਤੋਂ ਬੀ.ਏ. ਦੀ ਡਿਗਰੀ ਪ੍ਰਾਪਤ ਕੀਤੀ।

ਕੰਵਰ ਬਿਕਰਮ ਸਿੰਘ ਪੂਰਨ ਗੁਰਸਿੱਖ ਤੇ ਬਾਣੀ ਦੇ ਰਸੀਏ ਸਨ, ਤੇ ਧਾਰਮਿਕ ਰੁੱਚੀਆਂ ਵਾਲੇ ਵਿਅਕਤੀ ਸਨ। ਉਹ ਧਾਰਮਿਕ ਸਮਾਗਮਾਂ ਵਿੱਚ ਜਾਣ ਲੱਗਿਆਂ, ਭਾਈ ਗੁਰਮੁੱਖ ਸਿੰਘ ਨੂੰ ਵੀ ਨਾਲ ਲਿਜਾਇਆ ਕਰਦੇ ਸਨ। ਉਥੋਂ ਹੀ ਭਾਈ ਸਾਹਿਬ ਨੂੰ ਗੁਰਮਤਿ ਪ੍ਰਚਾਰ ਦੀ ਚੇਟਕ ਲੱਗ ਗਈ। ਇਸ ਉਪਰੰਤ ਭਾਈ ਜੱਸਾ ਸਿੰਘ ਆਹਲੂਵਾਲੀਆ ਦੇ ਜੀਵਨ ਇਤਿਹਾਸ ਨੂੰ ਪੜ੍ਹਨ ਤੋਂ ਬਾਅਦ ਭਾਈ ਸਾਹਿਬ ਨੇ ਸਿੱਖ ਇਤਿਹਾਸ ਨੂੰ ਬੜੀ ਡੂੰਘਾਈ ਨਾਲ ਪੜ੍ਹਿਆ ਅਤੇ ਇਸ ਦੀ ਗਹਿਰਾਈ ਨੂੰ ਸਮਝਿਆ।

ਸੰਨ 1877 ਈਸਵੀ ਵਿੱਚ ਓਰੀਐਂਟਲ ਕਾਲਜ ਲਾਹੌਰ ਵਿੱਚ, ਜਦੋਂ ਪੰਜਾਬੀ ਦੀ ਪੜ੍ਹਾਈ ਵੀ ਸ਼ੁਰੂ ਹੋ ਗਈ ਤਾਂ ਆਪ ਇਸ ਕਾਲਜ ਵਿੱਚ ਪੰਜਾਬੀ ਦੇ ਪ੍ਰੋਫੈਸਰ ਲੱਗ ਗਏ।

ਜਿਵੇਂ ਅਸੀਂ ਉੱਪਰ ਲਿਖ ਆਏ ਹਾਂ ਕਿ ਭਾਈ ਗੁਰਮੁੱਖ ਸਿੰਘ ਜੀ ਮਿਸ਼ਨ ਸਕੂਲ ਅੰਮ੍ਰਿਤਸਰ ਵਿੱਚ 75 ਸਾਲਾਂ ਦੇ ਬਜ਼ੁਰਗ ਪਾਦਰੀ ਨਾਲ ਇੱਕ ਖਾਸ ਕਮਰੇ ਵਿੱਚ ਬੈਠੇ ਸਨ। ਅੰਗਰੇਜ ਪਾਦਰੀ ਨੇ ਭਾਈ ਸਾਹਿਬ ਨੂੰ ਦੱਸਿਆ, "ਇਹ ਅੰਮ੍ਰਿਤਸਰ ਦਾ ਮਿਸ਼ੀਨਰੀ ਸਕੂਲ 1853 ਈਸਵੀ ਵਿੱਚ Robert Clock ਨੇ ਸ਼ੁਰੂ ਕੀਤਾ ਸੀ। ਉਹ ਮਿਸ਼ਨਰੀ ਸੰਸਥਾ ਦੇ ਸੰਚਾਲਕ ਹਨ। ਮਿਸ਼ਨਰੀ ਕੰਮ ਪੰਜਾਬ ਵਿੱਚ 1843 ਈਸਵੀ ਵਿੱਚ ਹੀ ਸ਼ੁਰੂ ਹੋ ਗਏ ਸਨ। ਯੂਰਪ ਵਿੱਚ ਬਹੁਤ ਸਾਰੀਆਂ ਮਿਸ਼ਨਰੀ ਸੰਸਥਾਵਾਂ ਹਨ ਜੋ ਇਨ੍ਹਾਂ ਸਕੂਲਾਂ ਨੂੰ ਚਲਾਉਂਦੀਆਂ ਹਨ। ਬ੍ਰਿਟਿਸ਼ ਸਰਕਾਰ ਕੇਵਲ ਸਾਡੀ ਮੱਦਦ ਕਰਦੀ ਹੈ, ਪਰ ਅਸੀਂ ਬ੍ਰਿਟਿਸ਼ ਸਰਕਾਰ ਦੇ ਅਧੀਨ ਨਹੀਂ ਹਾਂ।" ਪਾਦਰੀ ਸਾਹਿਬ ਇੰਨਾਂ ਕੁਝ ਕਹਿ ਕੇ ਚੁੱਪ ਕਰ ਗਏ ਅਤੇ ਫੇਰ ਕਹਿਣ ਲੱਗੇ ਕਿ "ਤੁਹਾਡੇ ਪੁੱਛੇ ਬਿਨ੍ਹਾਂ ਹੀ ਮੈਂ ਮਿਸ਼ਨ ਸਕੂਲ ਬਾਰੇ ਦੱਸ ਰਿਹਾ ਹਾਂ। ਇਸ ਦਾ ਕਾਰਨ ਇਹ ਹੈ ਕਿ ਇਹ ਮਿਸ਼ਨਰੀ ਸੰਸਥਾ ਦਾ ਅਸੂਲ ਹੈ ਕਿ ਆਏ ਹੋਏ ਪਰਾਹੁਣਿਆਂ (Guests) ਨੂੰ ਆਪਣੇ ਮਿਸ਼ਨਰੀ ਕੰਮ-ਕਾਰ ਬਾਬਤ ਪੂਰੀ ਜਾਣਕਾਰੀ ਦਿੱਤੀ ਜਾਵੇ। ਮੈਂ ਹੁਣ ਤੁਹਾਥੋਂ ਤੁਹਾਡੇ ਇੱਥੇ ਆਉਣ ਬਾਰੇ ਪੁੱਛਣਾ ਚਾਹਾਂਗਾ।"

ਭਾਈ ਗੁਰਮੁੱਖ ਸਿੰਘ ਨੇ ਪਾਦਰੀ (Father Albert Lake) ਨੂੰ ਸੰਬੋਧਨ ਕਰਦੇ ਹੋਏ ਕਿਹਾ "ਮੈਂ ਤੁਹਾਡੇ ਪਾਸੋਂ ਕੁਝ ਸਿੱਖਣ ਆਇਆ ਹਾਂ । ਤੁਹਾਡੇ ਸਕੂਲ ਦੇ ਉਨ੍ਹਾਂ ਵਿਦਿਆਰਥੀਆਂ ਨੂੰ ਵੀ ਮੈਂ ਮਿਲ ਆਇਆ ਹਾਂ ਜਿਨ੍ਹਾਂ ਨੇ ਈਸਾਈ ਬਨਣ ਦੀ ਖਾਹਿਸ਼ ਜ਼ਾਹਿਰ ਕੀਤੀ ਸੀ ਪਰ ਹਾਲ ਦੀ ਘੜੀ ਉਨ੍ਹਾਂ ਬੱਚਿਆਂ ਨੇ ਆਪਣਾ ਈਸਾਈ ਹੋਣ ਦਾ ਇਰਾਦਾ ਛੱਡ ਦਿੱਤਾ ਹੈ ਅਤੇ ਲੋਕ ਵੀ ਸ਼ਾਂਤ ਹੋ ਗਏ ਹਨ" । ਪਰ ਅੰਦਰੋਂ-ਅੰਦਰ ਸਿੱਖ ਸਮਾਜ ਨੂੰ ਇਹ ਘਟਨਾ ਘੁਣ ਵਾਂਗ ਖਾ ਰਹੀ ਹੈ।

***ਸਿੱਖ ਧਰਮ ਸਿਰਫ 170-175 ਸਾਲ ਪੁਰਾਣਾ ਧਰਮ ਹੈ। ਇਸ ਦਾ ਪਿਛੋਕੜ, ਜੰਗਾਂ ਤੇ ਸ਼ਹਾਦਤਾਂ ਵਿੱਚ ਗੁਜਰਿਆ ਹੈ। ਕੋਈ ਸਿੱਖ ਸ਼ਹੀਦ ਹੋ ਜਾਵੇ ਤਾਂ ਕੋਈ ਅਜੀਬ ਗੱਲ ਨਹੀਂ ਹੋਵੇਗੀ, ਪਰ ਜੇ ਕੋਈ ਸਿੱਖ ਬੱਚਾ ਧਰਮ ਬਦਲਣ ਬਾਰੇ ਸੋਚੇ ਤਾਂ ਸਿੱਖ ਜਗਤ ਵਿੱਚ ਹੜਬੜਾਹਟ ਮੱਚ ਜਾਣਾ ਕੁਦਰਤੀ ਹੋਵੇਗਾ। ਸਾਡੀ ਸਿੱਖ ਕੌਮ ਪਾਸ ਜੇ ਕੋਈ ਵਿਰਾਸਤ ਹੈ ਤਾਂ ਉਹ ਹੈ ਉਨ੍ਹਾਂ ਦੀ ਮਜ਼੍ਹਬ ਬਾਰੇ ਚੇਤਨਾ। ਪਰ ਅੱਜ ਸਿੱਖ ਬੱਚੇ ਆਪਣੇ ਧਰਮ ਤੋਂ ਕਿਉਂ ਉਕਤਾ ਗਏ ਹਨ? ਇਸ ਪਿਛੇ ਸਾਡੀ ਕੌਮ ਦੀ ਜਰੂਰ ਕੋਈ ਗਲਤੀ ਹੋਵੇਗੀ ਜਿਸਦਾ ਨਤੀਜਾ ਸਾਡੇ ਸਾਹਮਣੇ ਹੈ।" ਇਨ੍ਹਾਂ ਕਹਿ ਕੇ ਭਾਈ ਸਾਹਿਬ ਚੁੱਪ ਕਰ ਗਏ।***

ਮੈਂ ਪਾਠਕਾਂ ਨੂੰ ਥੋੜ੍ਹਾ ਜਿਹਾ ਪਾਦਰੀ Albert Henry Lake ਬਾਰੇ ਦੱਸਣਾ ਜਰੂਰੀ ਸਮਝਦਾ ਹਾਂ। ਪਾਦਰੀ Henry Lake, Ireland ਦਾ ਜੰਮਪਲ ਸੀ। ਉਸ ਨੂੰ ਬਚਪਨ ਵਿੱਚ ਹੀ, ਉਸ ਦੀ ਮਾਂ ਨੇ ਧਰਮ ਗਿਆਨ ਤੇ ਰੂਹਾਨੀਅਤ ਦੀ ਖੋਜ ਵੱਲ ਲਾ ਦਿੱਤਾ ਸੀ। ਉਸਨੇ ਨਿਊ ਕੈਸਲ ਸਕੂਲ ਤੇ ਕੁਈਨ ਕਾਲਜ ਤੋਂ ਉੱਚੀ ਵਿੱਦਿਆ ਪ੍ਰਾਪਤ ਕੀਤੀ ਸੀ। ਰੂਹਾਨੀਅਤ ਤੋਂ ਇਲਾਵਾ Lake ਇਤਿਹਾਸ ਪੜ੍ਹਨ ਦੇ ਬੜੇ ਸ਼ੌਕੀਨ ਸਨ। ਜਦ Lake 20 ਕੁ ਸਾਲਾਂ ਦਾ ਸੀ। ਉਦੋਂ ਆਪ ਯੁਗਾਂਡਾ ਅਤੇ ਅਫਰੀਕੀ ਦੇਸ਼ਾਂ ਵਿੱਚ ਮਿਸ਼ਨਰੀ ਕੰਮ ਲਈ ਗਏ ਸਨ। ਮਹਾਰਾਜਾ ਰਣਜੀਤ ਸਿੰਘ ਵੇਲੇ ਆਪ ਕੱਲਕਤਾ ਸੰਨ 1830 ਈਸਵੀ ਵਿੱਚ ਮਿਸ਼ਨ ਸਕੂਲ ਵਿੱਚ ਪਾਦਰੀ ਸਨ, ਜਿੱਥੇ ਉਨ੍ਹਾਂ ਨੇ ਸਿੱਖਾਂ ਦੀਆਂ ਮੁਗਲਾਂ ਨਾਲ ਜੰਗਾਂ ਤੇ ਸਿੱਖ ਸਹਾਦਤਾਂ ਬਾਰੇ, ਜੋ ਵੀ ਇਤਿਹਾਸ ਉਪਲੱਬਧ ਸੀ, ਉਹ ਕਲਕੱਤੇ ਦੀ ਬ੍ਰਿਟਿਸ਼ ਲਾਈਬ੍ਰੇਰੀ ਤੋਂ ਲੈ ਕੇ ਪੜ੍ਹ ਲੈਂਦੇ

ਸਨ। ਉਸ ਦੀ ਆਪਣੀ ਇੱਛਾ ਨਾਲ ਹੀ ਉਨ੍ਹਾਂ ਦਾ ਤਬਾਦਲਾ ਪੰਜਾਬ ਵਿੱਚ ਕੀਤਾ ਗਿਆ ਸੀ।

ਈਸਾਈ ਮਿਸ਼ਨਰੀ ਦੀ ਸਥਾਪਨਾ ਪੰਜਾਬ ਅੰਦਰ 1834 ਵਿੱਚ ਹੋ ਚੁੱਕੀ ਸੀ, ਪਰ ਮਿਸ਼ਨਰੀ ਕੰਮ ਨੂੰ ਕੋਈ ਵਿਸ਼ੇਸ਼ ਸਫਲਤਾ ਪ੍ਰਾਪਤ ਨਹੀਂ ਸੀ ਹੋ ਰਹੀ। 1849 ਈਸਵੀ ਵਿੱਚ ਪੰਜਾਬ ਵਿੱਚ ਅੰਗ੍ਰੇਜ਼ਾਂ ਦਾ ਰਾਜ ਸਥਾਪਤ ਹੋਣ ਵੇਲੇ ਪਾਦਰੀ Henry Lake ਲੁਧਿਆਣੇ ਮਿਸ਼ਨਰੀ ਸਕੂਲ ਵਿੱਚ ਸਨ। ਲਾਰਡ ਡਲਹੌਜ਼ੀ ਨੇ Lake ਦੀ ਸਿਫਾਰਸ਼ ਤੇ ਹੀ ਇੱਕ ਕਾਨੂੰਨ Lex Loci Act ਸੰਨ 1850 ਈਸਵੀ ਵਿੱਚ ਪਾਸ ਕੀਤਾ, ਜਿਸ ਦੀ ਹਿੰਦੂਆਂ ਨੇ ਡੱਟ ਕੇ ਵਿਰੋਧਤਾ ਕੀਤੀ ਪਰ ਲਾਰਡ ਡਲਹੌਜ਼ੀ, ਜੋ ਪੱਕੇ ਈਸਾਈ ਸਨ ਅਤੇ ਹਿੰਦੁਸਤਾਨ ਦੇ ਗਵਰਨਰ ਜਨਰਲ ਸਨ, ਉਸ ਨੇ ਕਿਸੇ ਦੀ ਨਾ ਸੁਣੀ। ਇਸ ਕਾਨੂੰਨ ਅਨੁਸਾਰ ਆਪਣਾ ਧਰਮ ਛੱਡਣ ਉਪਰੰਤ ਵੀ ਹਰ ਇੱਕ ਵਿਅਕਤੀ ਪਿਤਾ ਪੁਰਖੀ ਜਾਇਦਾਦ ਦਾ ਹੱਕਦਾਰ ਕਰਾਰ ਦਿੱਤਾ ਗਿਆ ਸੀ। ਇਹ ਕਾਨੂੰਨ ਸਦੀਆਂ ਤੋਂ ਪ੍ਰਚਲਿਤ ਹਿੰਦੂ ਕਾਨੂੰਨ ਦੀ ਉਲੰਘਣਾ ਸੀ ਅਤੇ ਇਸ ਨੇ ਮਦਰਾਸ, ਬੰਗਾਲ ਤੇ ਦੂਜੇ ਪ੍ਰਾਂਤਾਂ ਦੇ ਹਿੰਦੂਆਂ ਦੇ ਸੀਨੇ ਵਿੱਚ ਅੱਗ ਲਾ ਦਿੱਤੀ ਸੀ। ਇਸ ਕਾਨੂੰਨ ਦੇ ਪਾਸ ਹੋਣ ਤੋਂ ਬਾਅਦ ਕਾਫ਼ੀ ਗਿਣਤੀ ਵਿੱਚ ਹਿੰਦੂ ਤੇ ਮੁਸਲਮਾਨਾਂ ਨੇ ਆਪਣਾ ਪੁਰਾਣਾ ਧਰਮ ਛੱਡ ਕੇ ਈਸਾਈ ਧਰਮ ਨੂੰ ਅਪਣਾ ਲਿਆ।

ਮੈਂ ਹੁਣ ਪਾਠਕਾਂ ਨੂੰ ਭਾਈ ਗੁਰਮੁੱਖ ਸਿੰਘ ਤੇ ਪਾਦਰੀ ਦੀ ਆਪਸ ਵਿੱਚ ਦੀ ਵਿਸ਼ੇਸ਼ ਗੱਲਬਾਤ ਵੱਲ ਲਿਜਾਂਦਾ ਹਾਂ ਜਿਵੇਂ ਕਿ ਅਸੀਂ ਉੱਪਰ ਦੱਸ ਆਏ ਹਾਂ ਕਿ ਪਾਦਰੀ Henry Lake ਇੱਕ ਵਿਦਵਾਨ ਪਾਦਰੀ ਸੀ ਤੇ ਸਿੱਖੀ ਇਤਿਹਾਸ ਦਾ ਖੋਜੀ ਵੀ ਸੀ। ਭਾਈ ਗੁਰਮੁੱਖ ਸਿੰਘ ਦੇ ਇਹ ਕਥਨ ਸੁਣ ਕੇ ਪਾਦਰੀ ਬਹੁਤ ਹੀ ਪ੍ਰਭਾਵਿਤ ਹੋਏ, ਜਦੋਂ ਭਾਈ ਸਾਹਿਬ ਨੇ ਕਿਹਾ ਸੀ ਕਿ,

*"ਅੱਜ ਸਿੱਖ ਬੱਚੇ ਆਪਣੇ ਧਰਮ ਤੋਂ ਕਿਉਂ ਉਕਤਾ ਗਏ ਹਨ, ਇਸ ਪਿਛੇ ਸਾਡੀ ਕੌਮ ਦੀ ਜ਼ਰੂਰ ਕੋਈ ਗਲਤੀ ਹੋਵੇਗੀ ਜਿਸ ਦਾ ਨਤੀਜਾ ਸਾਡੇ ਸਾਹਮਣੇ ਹੈ।"* ਤਾਂ ਬੜੇ ਹੀ ਪਿਆਰ ਨਾਲ ਪਾਦਰੀ ਨੇ ਭਾਈ ਸਾਹਿਬ ਵੱਲ ਵੇਖਿਆ,ਉਸ ਪਾਸ ਭਾਂਵੇ ਸਮੇਂ ਦੀ ਘਾਟ ਸੀ, ਪਰ ਫਿਰ ਵੀ ਭਾਈ ਸਾਹਿਬ ਦੇ ਸਵਾਲ ਵਿੱਚ ਕੁਝ ਵਿਸ਼ੇਸ਼ ਗੱਲ ਸੀ, ਜਿਸ ਕਰਕੇ ਅਗਲੇ ਦਿਨ ਪਾਦਰੀ ਨੇ ਭਾਈ ਸਾਹਿਬ ਨੂੰ ਫਿਰ ਆਉਣ ਲਈ ਕਿਹਾ ਤਾਂ ਜੋ ਉਹ ਆਪਣੇ ਵੱਲੋਂ ਜਾਣਕਾਰੀ ਦੇ ਸਕਣ। ਦੋਵੇਂ ਸੱਜਣ ਉੱਠ ਖਲੋਤੇ ਤੇ ਪਾਦਰੀ ਜੀ ਨੇ ਕਿਹਾ,"Very rare are people who want to learn about their own faults." (ਭਾਵ ਬੜੇ ਹੀ ਘੱਟ ਲੋਕ ਅਜਿਹੇ ਹੁੰਦੇ ਹਨ, ਜੋ ਆਪਣੀਆਂ ਤਰੁੱਟੀਆਂ ਜਾਣ ਕੇ ਆਪਣਾ ਸੁਧਾਰ ਕਰਨਾ ਚਾਹੰਦੇ ਹੋਣ।)

ਅਗਲੇ ਦਿਨ, ਨੀਯਤ ਸਮੇਂ ਤੇ ਭਾਈ ਸਾਹਿਬ ਚਰਚ ਮਿਸ਼ਨ ਸਕੂਲ ਵਿੱਚ ਪਾਦਰੀ ਨੂੰ ਉਸੀ ਕਮਰੇ ਵਿੱਚ ਮਿਲੇ ਜਿਥੇ ਕਿ ਇੱਕ ਦਿਨ ਪਹਿਲਾਂ ਦੋਹਾਂ ਦੀ ਮੁਲਾਕਾਤ ਹੋਈ ਸੀ। ਪਾਦਰੀ ਜੀ ਨੇ ਖੁਸ਼ੀ ਦਾ ਪ੍ਰਗਟਾਵਾ ਕੀਤਾ। Waldo Emerson ਦੀ ਕਥਨੀ ਨਾਲ ਗੱਲ ਸ਼ੁਰੂ ਕੀਤੀ "A friend is one before whom I may think aloud" ਉਨ੍ਹਾਂ ਦਾ ਚੇਹਰਾ ਗੰਭੀਰ ਸੀ। ਉਨ੍ਹਾਂ ਨੇ ਭਾਈ ਗੁਰਮੁੱਖ ਸਿੰਘ ਨੂੰ ਦੱਸਿਆ ਕਿ, "ਸਿੱਖ ਮੱਤ ਬਾਰੇ ਕਾਫੀ ਕਿਤਾਬਾਂ ਈਸਾਈ ਮਿਸ਼ਨਰੀਆਂ ਦੀ ਲਾਈਬ੍ਰੇਰੀ ਵਿੱਚ ਹਨ ਜਿਸ ਨੂੰ ਮੈਂ ਤੇ ਹੋਰ ਮਿਸ਼ਨਰੀ ਸਿੱਖਿਅਕ ਪੜ੍ਹਦੇ ਰਹਿੰਦੇ ਹਨ। ਈਸਾਈ ਜਗਤ ਵਿੱਚ ਮਿਸ਼ਨਰੀ ਆਪਣੇ ਅਤੇ ਦੂਸਰੇ ਧਰਮਾਂ ਦਾ ਡੂੰਘਾ ਗਿਆਨ ਹਾਸਲ ਕਰਦੇ ਹਨ। ਸਿੱਖ ਮੱਤ ਇਕ ਨਵਾਂ ਮਜ਼ਬ ਹੈ ਅਤੇ ਸਿੱਖ ਧਰਮ ਬਾਰੇ ਹਰ ਮਿਸ਼ਨਰੀ ਬੜੀ ਡੂੰਘਾਈ ਨਾਲ ਪੜ੍ਹਦਾ ਹੈ। ਮੈਂ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ ਜੀ ਬਾਰੇ ਪੜ੍ਹਿਆ ਹੈ। ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਬਰਤਾਨੀਆ, ਫ੍ਰਾਂਸ ਤੇ ਯੂਰਪ ਦੇ ਹੋਰ ਦੇਸ਼ਾਂ ਵਿੱਚ ਵਿਚਾਰ ਵਟਾਂਦਰੇ ਹੁੰਦੇ ਰਹਿੰਦੇ ਹਨ।"

ਬੰਦੇ ਬਹਾਦਰ ਦੀ ਅਜੀਮ ਹਸਤੀ ਬਾਰੇ ਬਰਤਾਨੀਆ ਦੇ ਮਿਲਟਰੀ ਸਕੂਲਾਂ ਵਿੱਚ ਪੜ੍ਹਾਇਆ ਜਾਂਦਾ ਹੈ। ਬੰਦਾ ਬਹਾਦਰ ਤੇ ਉਸ ਦੇ ਨਾਲ ਹੋਰ 780 ਸਾਥੀਆਂ ਦੀ ਸ਼ਹਾਦਤ ਦੀ ਅੱਖੀਂ ਦੇਖੀ ਰਿਪੋਰਟ East India Company ਦੇ ਕੱਲਕਤੇ ਦਫ਼ਤਰ ਦੇ ਰਿਕਾਰਡ ਵਿੱਚ ਮਿਲਦੀ ਹੈ, ਮੈਂ ਪੜ੍ਹੀ ਹੈ।

ਬੰਦਾ ਬਹਾਦਰ ਦਾ ਆਪਣੇ ਗੁਰੂ ਵਿੱਚ ਅਡੋਲ ਨਿਸ਼ਚਾ, ਇੱਕ ਚਟਾਨ ਦੀ ਤਰ੍ਹਾਂ ਮਜਬੂਤ ਸੀ ਅਤੇ ਆਖਰੀ ਦਮ ਤੱਕ ਉਸ ਨੇ ਉਸ ਨੂੰ ਨਿਭਾਇਆ। ਬੰਦੇ ਨਾਲ ਫੜੇ ਗਏ ਕਰੀਬ 780 ਸਿੱਖਾਂ ਦੇ ਦਿੱਲੀ ਵਿੱਚ ਕਤਲ ਸਮੇਂ ਬਰਤਾਨੀਆ ਦੀ ਈਸਟ

ਇੰਡੀਆ ਕੰਪਨੀ ਦੇ ਦੋ ਨੁਮਾਇੰਦੇ ਮੌਜੂਦ ਸਨ ਜਿਹਨਾਂ ਨੇ ਇਹ ਨਜ਼ਾਰਾ ਆਪਣੇ ਅੱਖੀਂ ਵੇਖਿਆ। ਉਹਨਾਂ ਕੰਪਨੀ ਨੂੰ ਲਿੱਖੀ 10 ਮਾਰਚ, 1716 ਦੀ ਚਿੱਠੀ ਵਿੱਚ ਉਸ ਨਜਾਰੇ ਨੂੰ ਅੰਕਿਤ ਕੀਤਾ। "ਜਿਸ ਧੀਰਜ ਨਾਲ ਉਹ ਆਪਣੀ ਤਕਦੀਰ ਨੂੰ ਪਰਵਾਨ ਕਰਦੇ ਸਨ, ਇਹ ਵੱਡੇ ਮਾਰਕੇ ਦੀ ਗੱਲ ਹੈ। ਅੰਤ ਤੱਕ ਅਜਿਹੀ ਕੋਈ ਜਾਣਕਾਰੀ ਨਹੀਂ ਮਿਲੀ ਕਿ ਉਹਨਾਂ ਵਿੱਚੋਂ ਕਿਸੇ ਇੱਕ ਨੇ ਵੀ ਆਪਣੇ ਇਸ ਨਵੇਂ ਧਰਮ ਨੂੰ ਤਿਆਗਿਆ ਹੋਵੇ।" ਬੰਦਾ ਸਿੰਘ ਬਹਾਦਰ ਨੂੰ ਯੂਰਪ ਵਿੱਚ ਮਿਲਟਰੀ ਜਰਨੈਲਾਂ ਵੱਜੋਂ ਪਹਿਲੇ ਦੱਸ ਜਰਨੈਲਾਂ ਵਿੱਚ ਗਿਣਿਆ ਜਾਂਦਾ ਹੈ, ਉਨ੍ਹਾਂ ਜਰਨੈਲਾਂ ਵਿੱਚ ਸਿਕੰਦਰ ਤੇ ਨੈਪੋਲੀਅਨ ਦੇ ਨਾਮ ਵੀ ਹਨ।

ਛੋਟਾ ਘੱਲੂਘਾਰਾ ਤੇ ਵੱਡੇ ਘੱਲੂਘਾਰੇ ਬਾਰੇ ਅੰਗ੍ਰੇਜ ਬਹੁਤ ਗਹਿਰਾਈ ਨਾਲ ਸੋਚਦੇ ਹਨ। ਜਿਤਨਾ ਤੁਹਾਨੂੰ ਆਪਣੀ ਕੌਮ ਤੇ ਫ਼ਖ਼ਰ ਹੈ ਉਤਨਾ ਹੀ ਸਤਿਕਾਰ ਤੁਹਾਡੀ ਕੌਮ ਬਾਰੇ ਈਸਾਈ ਜਗਤ ਨੂੰ ਵੀ ਹੈ। ਈਸਾਈ ਜਗਤ ਹੀ ਨਹੀਂ ਮੁਸਲਮਾਨ ਵੀ ਤੁਹਾਡੀ ਕੌਮ ਦੀ ਡੱਟ ਕੇ ਤਾਰੀਫ਼ ਕਰਦੇ ਹਨ।

ਕਾਜ਼ੀ ਨੂਰਦੀਨ ਦੀ ਕਿਤਾਬ "ਜੰਗਨਾਮਾ" ਮੈਂ ਪੜ੍ਹ ਚੁੱਕਿਆ ਹਾਂ, ਉਹ ਖਾਲਸੇ ਨੂੰ ਕਾਫ਼ਰ ਤੇ ਇਸਲਾਮ ਦਾ ਦੁਸ਼ਮਨ ਸਮਝਦਾ ਸੀ, ਪਰ ਜੱਦੋਂ ਉਹ 1764 ਈ: ਵਿੱਚ ਅਹਿਮਦ ਸ਼ਾਹ ਅਬਦਾਲੀ ਦੇ ਲਸਕਰਾਂ ਨਾਲ ਭਾਰਤ ਆਇਆ ਤਾਂ ਉਸ ਨੇ ਜੋ ਖਾਲਸੇ ਬਾਰੇ ਲਿਖਿਆ, ਉਹ ਇਸ ਤਰਾਂ ਹੈ, "ਇਹ ਖਾਲਸੇ ਤਾਂ ਪਰਬਤ ਵਰਗੇ ਅਡੋਲ ਚੱਲਨ ਦੇ ਮਾਲਕ ਹਨ।" ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਪਾਨੀਪਤ ਦੀ ਤੀਜੀ ਲੜਾਈ ਜਿੱਤਣ ਤੋਂ ਪਿਛੋਂ ਜੱਦ ਅਬਦਾਲੀ ਸੈਂਕੜੇ ਖ਼ੂਬਸੂਰਤ ਨਾਰਾਂ ਨੂੰ ਆਪਣੇ ਨਾਲ ਕਾਬਲ ਨੂੰ ਲਿਜਾ ਰਿਹਾ ਸੀ ਤਾਂ ਉਸ ਵੇਲੇ ਉਚੇ ਇਖਲਾਕ ਵਾਲੇ ਖਾਲਸਾ ਜੀ ਤੋਂ ਇਹ ਜਰਿਆ ਨਾ ਗਿਆ। ਪਾਨੀਪਤ ਦੇ ਜੇਤੂ ਦੇ ਪੰਜਿਆਂ ਤੋਂ ਰੋਂਦੀਆਂ ਕੁਰਲਾਉਂਦੀਆਂ ਦੁੱਖੀ ਇਸਤਰੀਆਂ ਨੂੰ ਛੁੜਾ ਕੇ ਇੱਕ ਐਸੇ ਸ੍ਰਿਸ਼ਟਾਚਾਰ ਦੀ ਪਾਲਣਾ ਕੀਤੀ, ਜਿਸ ਦੀ ਨਜ਼ੀਰ ਦੁਨੀਆ ਦੇ ਇਤਿਹਾਸ ਵਿੱਚ ਨਹੀਂ ਮਿਲਦੀ। ਇਨ੍ਹਾਂ ਸਾਰੀਆਂ ਇਸਤਰੀਆਂ ਜੋ ਜਿਆਦਾ ਹਿੰਦੂ ਤੇ ਥੋੜੀਆਂ ਮੁਸਲਮਾਨ ਸਨ ਰਾਜੀ ਖੁਸ਼ੀ ਘਰ-ਘਰ ਪਹੁੰਚਾਉਣ ਦੀ ਅਸੰਭਵ ਲਗਦੀ ਜਿੰਮੇਵਾਰੀ ਨਿਭਾਈ। ਇਖਲਾਕ ਦੀ ਇਸ ਗਹਿਰਾਈ ਨੇ ਵੀ ਯੂਰਪ ਦੇ ਬੁੱਧੀਜੀਵੀਆਂ ਦੀ ਸੋਚਣੀ ਨੂੰ ਟੁੰਬਿਆ ਹੈ। "ਜੰਗਨਾਮੇ" ਵਿੱਚ ਕਾਜ਼ੀ ਨੂਰਦੀਨ ਖਾਲਸੇ ਦੇ ਇਖਲਾਕ ਬਾਰੇ ਲਿਖਦਾ ਹੈ ਕਿ, "ਵੱਡੇ ਘੱਲੂਘਾਰੇ (1762) ਈ: ਤੱਕ ਹਰ ਸਿੰਘ ਅੰਮ੍ਰਿਤਧਾਰੀ ਹੁੰਦਾ ਸੀ।" ਉਹ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਕਾ ਮੰਨਦਾ ਹੈ ਜਦ ਉਹ ਲਿਖਦਾ ਹੈ ਕਿ, "ਗੁਰੂ ਸਾਹਿਬ ਨੇ ਸਿੱਖਾਂ ਨੂੰ ਹਰ ਨਸ਼ੇ ਤੋਂ ਬਚਾਈ ਰੱਖਿਆ" ਤੁਹਾਨੂੰ ਹੁਣ ਦੇ ਸਰਕਾਰੀ ਅੰਕੜਿਆਂ ਬਾਰੇ ਦੱਸਦਾ ਹਾਂ, ਕਿ ਜਦੋਂ ਅੰਗਰੇਜਾਂ ਨੇ ਪੰਜਾਬ ਨੂੰ ਜਿੱਤਿਆ ਸੀ ਕਿਸੇ ਵੀ ਸਿੱਖ ਨੇ ਤੰਬਾਕੂ ਨੂੰ ਮੂੰਹ ਨਹੀਂ ਸੀ ਲਾਇਆ, ਪਰ ਅੱਜ ਮੈਨੂੰ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ, ਮਿਸਲਾਂ ਦੇ ਜ਼ਮਾਨੇ ਵਿੱਚ ਸਿੰਘ ਆਦਰਸ਼ਾਂ ਦੀ ਅਵਹੇਲਨਾ ਕੀਤੀ ਗਈ ਹੈ। ਮਿਸਲਦਾਰਾਂ ਨੇ ਦੁਨੀਆਦਾਰੀ ਕੀਮਤਾਂ ਨੂੰ ਰੂਹਾਨੀ ਕੀਮਤਾਂ ਉੱਪਰ ਤਰਜੀਹ ਦੇਣਾ ਸ਼ੁਰੂ ਕਰ ਦਿੱਤਾ ਸੀ। ਉਸ ਤੋਂ ਪਿਛੋਂ ਦੇ ਇਤਿਹਾਸ ਵਿੱਚ ਮੈਂ ਪੜ੍ਹਿਆ ਹੈ ਕਿ ਬਾਅਦ ਵਿੱਚ ਦਸਮ ਪਿਤਾ ਦੇ ਆਦੇਸ਼ ਨੂੰ ਸਿੱਖ ਭੁੱਲਣ ਲੱਗ ਪਏ ਸਨ। ਮੈਂ "ਫਾਰਿਸਟਰ" ਦਾ "ਸਫਰਨਾਮਾ" ਵੀ ਪੜ੍ਹਿਆ ਹੈ। ਉਹ ਲਿਖਦਾ ਹੈ ਕਿ ਵੱਡੇ ਘੱਲੂਘਾਰੇ ਤੋਂ ਪੰਜ ਸਾਲਾਂ ਬਾਅਦ ਭਾਵ 1767 ਈ: ਤੋਂ 1783 ਈ: ਵਿਚਕਾਰ ਵੱਡੀ ਗਿਣਤੀ ਵਿੱਚ ਸਿੱਖਾਂ ਨੇ ਘਰ ਦੀ ਕੱਢੀ ਸ਼ਰਾਬ ਪੀਣੀ ਸ਼ੁਰੂ ਕਰ ਦਿੱਤੀ ਸੀ।

ਪਾਦਰੀ ਕੁਝ ਦੇਰ ਚੁੱਪ ਰਹੇ। ਉਹ ਭਾਈ ਗੁਰਮੁੱਖ ਸਿੰਘ ਦੇ ਚਿਹਰੇ ਉੱਪਰ ਆਏ ਜਜ਼ਬਾਤ ਪੜ੍ਹਦੇ ਰਹੇ, ਫਿਰ ਬੋਲੇ ਕਿ ਇਤਿਹਾਸ ਗਵਾਹੀ ਦੇਂਦਾ ਹੈ ਕਿ

*ਜੇਤੂ ਰੂਪ ਵਿੱਚ ਖਾਲਸਾ ਜੀ ਨੇ ਮੁਸਲਮਾਨ ਕੌਮ ਨਾਲ ਉਹ ਕੋਮਲ ਸਲੂਕ ਨਹੀਂ ਸੀ ਕੀਤਾ ਜਿਸ ਦੀ ਸਿੰਘ ਆਦਰਸ਼ਾਂ ਤੋਂ ਬਾਕੀ ਕੌਮ ਨੂੰ ਆਸ ਸੀ।* ਆਪ ਵਿਦਵਾਨ ਹੋ, ਵਿਚਾਰ ਕਰੋ।

ਯੂਰਪ ਦੇ ਇਤਿਹਾਸਕਾਰਾਂ ਨੂੰ ਸ਼ੱਕ ਹੈ ਕਿ ਬੰਦੇ ਬਹਾਦਰ ਨਾਲ ਧੋਖਾ ਹੋਇਆ ਸੀ। ਇਤਿਹਾਸਕਾਰ ਟਿੱਪਣੀ ਕਰਦੇ ਹਨ ਕਿ

*"ਮਿਸਲਾਂ ਵੇਲੇ ਸਿੱਖ ਕੌਮ ਦੀ ਵਾਗਡੋਰ ਸੰਭਾਲਣ ਵਾਲਿਆਂ ਵਿੱਚ ਜਰੂਰ ਕੁਝ ਅਜਿਹੇ ਅੰਸ਼ ਸ਼ਾਮਲ ਹੋ ਗਏ ਹੋਣਗੇ ਜਿਨ੍ਹਾਂ ਨੇ ਸਿੱਖ ਆਦਰਸ਼ਾਂ ਦੀ ਸਾਂਭ ਉਸ ਤਰਾਂ ਨਹੀਂ ਰਹਿਣ ਦਿੱਤੀ ਸੀ ਜਿਵੇਂ ਸਿੱਖ ਆਦਰਸ਼ ਮੰਗ ਕਰਦੇ ਸਨ।"*

"ਸਿੱਖਾਂ ਨੇ ਦੋ ਵਾਰ ਰਾਜ ਸਥਾਪਤ ਕੀਤਾ। ਬੰਦੇ ਵੇਲੇ ਵੀ ਤੇ

ਮਹਾਰਾਜਾ ਰਣਜੀਤ ਸਿੰਘ ਵੇਲੇ ਵੀ।" ਥੋੜਾ ਚੁੱਪ ਰਹਿ ਕਿ ਉਹ ਫਿਰ ਬੋਲਣ ਲੱਗੇ ਕਿ, "ਮੈਂ ਅਕਾਲ ਉਸਤਤ ਨੂੰ ਪੜ੍ਹਿਆ ਹੈ। ਸਿੱਖ ਪੰਥ ਵਰਗਾ ਮਜ਼ਬ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਦੇਣ ਹੈ, ਇਹ ਬੜੀਆਂ ਪਿਆਰੀਆਂ ਤੁਕਾਂ ਹਨ:-

ਜਲਸ ਤੁਹੀਂ॥ ਥਲਸ ਤੁਹੀਂ॥ ਨਦਿਸ਼ ਤੁਹੀਂ॥

*ਨਦਸ਼ ਤੁਹੀਂ॥੧੩॥੬੩॥*

*ਬ੍ਰਿਛਸ ਤੁਹੀਂ॥ ਪਤਸ਼ ਤੁਹੀਂ॥ ਛਿਤਸ ਤੁਹੀਂ॥*

*ਉਰਧਸ ਤੁਹੀਂ॥੧੪॥੬੪॥*

*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥*

*ਤੁਹੀਂ ਤੁਹੀਂ॥੧੯॥੬੯॥*

*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥*

*ਤੁਹੀਂ ਤੁਹੀਂ॥੨੦॥੧੦॥*

ਭਾਈ ਗੁਰਮੁੱਖ ਸਿੰਘ ਜੀ, ਇਹ ਮਿਸ਼ਨ ਸਕੂਲ 1853 ਈ: ਵਿੱਚ ਸਥਾਪਿਤ ਹੋਇਆ ਹੈ। ਅੱਜ 20 ਸਾਲਾਂ ਤੋਂ ਬਾਅਦ ਤੁਹਾਡੇ ਪਾਸ ਇਹ ਸ਼ਿਕਾਇਤ ਆਈ ਹੈ ਕਿ ਇਸ ਸਕੂਲ ਦੇ ਕੁਝ ਸਿੱਖ ਬੱਚੇ ਈਸਾਈ ਬਨਣਾ ਚਾਹੁੰਦੇ ਹਨ। ਇਨ੍ਹਾਂ ਬੀਤੇ 20 ਸਾਲਾਂ ਵਿੱਚ ਸਿੱਖ ਸਮਾਜ ਆਪਣੇ ਬੱਚਿਆਂ ਨੂੰ ਚੜ੍ਹਦੀ ਕਲਾ ਵਿੱਚ ਕਿਉਂ ਨਹੀਂ ਰੱਖ ਸਕਿਆ? ਇਨ੍ਹਾਂ ਸਾਲਾਂ ਵਿੱਚ ਸਿੱਖ ਪੰਥ ਨੇ ਕੁਝ ਵਿਸ਼ੇਸ਼ ਕੋਸ਼ਿਸ਼ ਕਿਉਂ ਨਹੀਂ ਕੀਤੀ ਤਾਂ ਜੋ ਬੱਚੇ ਸਾਦਿਕ ਤੇ ਸਿਦਕ ਵਿੱਚ ਰਹਿੰਦੇ। ਇਹ ਤੁਹਾਡੀ ਕੁਤਾਹੀ ਸੀ। ਕਾਫੀ ਲੰਬੇ ਸਮੇਂ ਤੱਕ ਸਿੱਖ ਸ਼ਹੀਦਾਂ ਦੇ ਆਦਰਸ਼ਾਂ ਨੇ ਹੀ ਕੌਮ ਨੂੰ ਸਾਂਭ ਕੇ ਰੱਖਿਆ ਹੈ ਤੇ ਹੁਣ ਤੁਹਾਡੇ ਬੱਚਿਆਂ ਨੇ Alarm (ਘੰਟੀ) ਵਜਾਇਆ ਹੈ ਕਿ ਸਾਡੇ ਲਈ ਕੁਝ ਕਰੋ?

ਮੇਰੀ ਜਾਣਕਾਰੀ ਅਨੁਸਾਰ ਤੁਹਾਡੀ ਕੋਈ ਵੀ ਸਭਾ ਨਹੀਂ ਹੈ ਜੋ ਇਸ ਨਵੇਂ ਬਣੇ ਮਜ਼ਬ ਦੀਆਂ ਅਛਾਈਆਂ ਨੂੰ ਦੁਨੀਆ ਦੇ ਹਰ ਕੋਨੇ ਵਿੱਚ ਪਹੁੰਚਾ ਸਕੇ। ਮੈਂ ਜੱਦ ਸਵਰਨ ਮੰਦਰ ਜਾਂਦਾ ਹਾਂ ਤਾਂ ਮੈਨੂੰ ਬਹੁਤ ਦੁੱਖ ਹੁੰਦਾ ਹੈ। ਜਦੋਂ ਮੈਂ ਉਥੋਂ ਦਾ ਮਾਹੌਲ ਸਿੱਖ ਆਦਰਸ਼ਾਂ ਅਨੁਸਾਰ ਨਹੀਂ ਦੇਖਦਾ। ਉਥੇ ਮੂਰਤੀ ਪੂਜਾ ਹੁੰਦੀ ਹੈ। ਹੈਰਾਨੀ ਹੁੰਦੀ ਹੈ ਜਦੋਂ ਸਾਹਿਬ ਸਿੰਘ ਬੇਦੀ ਦੀ ਮੂਰਤੀ ਦੀ ਉਥੇ ਸ਼ਾਮ ਵੇਲੇ ਆਰਤੀ ਉਤਾਰੀ ਜਾਂਦੀ ਹੈ। ਸਾਹਿਬ ਸਿੰਘ ਬੇਦੀ ਗੁਰੂ ਨਾਨਕ ਦੀ ਕੁੱਲ ਤੋਂ ਤਾਂ ਦੱਸੇ ਜਾਦੇ ਹਨ। ਪਰ ਗੁਰੂ ਨਾਨਕ ਦੇਵ ਮੂਰਤੀ ਪੂਜ ਨਹੀਂ ਸਨ।

ਤੁਹਾਡੀ ਕੋਈ ਅਜਿਹੀ ਸਭਾ ਵੀ ਨਹੀਂ ਹੈ ਜੋ ਸਿੱਖ ਗੁਰਦੁਆਰਿਆਂ ਵਿੱਚ ਮਹੰਤਾਂ ਵੱਲੋਂ ਹੁੰਦੀਆਂ ਕੁਰੀਤੀਆਂ ਨੂੰ ਖਤਮ ਕਰ ਸਕੇ। ਅੱਜ ਤੱਕ ਤੁਹਾਡੇ ਗੁਰਦੁਆਰੇ ਮਹੰਤਾਂ ਅਧੀਨ ਹਨ ਅਤੇ ਉਨ੍ਹਾਂ ਮਹੰਤਾਂ ਦੀ ਮੱਦਦ ਬ੍ਰਿਟਿਸ਼ ਸਰਕਾਰ ਕਰ ਰਹੀ ਹੈ, ਪਰ ਸਿੱਖ ਮਿਸਲਾਂ ਦੇ ਰਾਜ ਵੇਲੇ ਵੀ ਤੁਸੀਂ ਅਵੇਸਲੇ ਹੀ ਰਹੇ ਹੋ। ਅਜਿਹੇ ਕੰਮ ਹਕੂਮਤਾਂ ਨਹੀਂ ਕਰ ਸਕਦੀਆਂ। ਅਜਿਹੇ ਕੰਮ ਸਿੱਖ ਸੰਗਠਨਾਂ ਨੇ ਹੀ ਕਰਨੇ ਸਨ। ਪਰ ਉਸ ਵੇਲੇ ਕਿਸੇ ਦਾ ਧਿਆਨ ਇਸ ਵੱਲ ਨਹੀਂ ਗਿਆ। ਨਿਰੰਕਾਰੀਆਂ ਅਤੇ ਨਾਮਧਾਰੀਆਂ ਨੇ ਜਰੂਰ ਜ਼ੋਰ ਲਾਇਆ ਸੀ ਪਰ ਉਹ ਆਪਣੀ ਅਲੱਗ-ਅਲੱਗ ਸੰਸਥਾ ਬਣਾ ਕੇ ਇੱਕ ਪਾਸੇ ਹੋ ਗਏ।

ਹੁਣ ਵੀ ਤੁਹਾਡੇ ਪਾਸ ਬਹੁਤ ਕੁਝ ਹੈ। ਤੁਹਾਡੇ ਪਾਸ ਇੱਕ ਰੱਬ ਦਾ ਸੰਕਲਪ ਹੈ। ਜੋ ਖਾਲਸਾ ਪੰਥ ਦੀ ਖਾਸ ਪੂੰਜੀ ਹੈ। ਤੁਹਾਡੇ ਪਾਸ ਸ੍ਰੀ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਹੈ ਜਿਸਦਾ ਸਭ ਸਿੱਖਾਂ ਦੇ ਮਨ ਵਿੱਚ ਡੂੰਘਾ ਸਤਿਕਾਰ ਹੈ।

ਸਰੀਰ ਦੀ ਹੋਂਦ ਕਾਇਮ ਰੱਖਣ ਲਈ ਰੋਟੀ ਜਰੂਰ ਇੱਕ ਮੁੱਖ ਲੋੜ ਹੈ, ਪਰ ਮਨੁੱਖ ਕੇਵਲ ਰੋਟੀ ਦੇ ਸਹਾਰੇ ਜਿੰਦਾ ਨਹੀਂ ਰਹਿੰਦਾ। ਰੂਹਾਨੀ ਮੰਗਾਂ ਵੀ ਉਸ ਉੱਤੇ ਭਾਰੂ ਹੁੰਦੀਆਂ ਹਨ। ਰੂਹਾਨੀ ਮੰਗਾਂ ਦੀ ਲੋੜ ਸਰੀਰਿਕ ਮੰਗਾਂ ਨਾਲੋਂ ਵਧੇਰੇ ਹੁੰਦੀ ਹੈ। ਰੂਹਾਨੀ ਮੰਗਾਂ ਦੀ ਪੂਰਤੀ ਲਈ ਤੁਹਾਨੂੰ ਇੱਕ ਸਮਾਜਕ ਜਥੇਬੰਦੀ ਦੀ ਲੋੜ ਹੈ, ਜੋ ਇਸ ਵਿਸ਼ੇ ਤੇ ਵਿਚਾਰ ਕਰੇ ਕਿ ਆਉਣ ਵਾਲੀਆਂ ਨਸਲਾਂ ਦਾ ਮਾਰਗ ਦਰਸ਼ਨ ਕਿਵੇਂ ਕੀਤਾ ਜਾਵੇ। ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਤੁਸੀਂ ਆਪਣੀ ਕੌਮ ਅੰਦਰ ਇਹ ਜਾਗ੍ਰਤੀ ਪੈਦਾ ਕਰੋ, "ਕਿ ਖੂਨ ਦੇ ਦਰਿਆ ਤਰ ਕੇ ਤੁਸੀਂ ਅੱਜ ਆਪਣੀ ਹੋਂਦ ਦੇ ਆਪ ਮਾਲਕ ਬਣੇ ਹੋ।" ਮੇਰੀਆਂ ਸ਼ੁਭ ਇੱਛਾਵਾਂ ਕੰਵਰ ਬਿਕਰਮ ਸਿੰਘ ਜੀ ਨੂੰ ਪਹੁੰਚਾ ਦੇਣੀਆਂ।
"

ਪਾਦਰੀ ਨਾਲ ਗਲਬਾਤ ਤੋਂ ਉਪਰੰਤ ਪਹਿਲੀ ਅਕਤੂਬਰ, 1873 ਈਸਵੀ ਵਿੱਚ ਹੀ ਅੰਮ੍ਰਿਤਸਰ ਵਿਖੇ ਮੰਜੀ ਸਾਹਿਬ ਨਾਮੀ ਸਥਾਨ ਤੇ, ਦੁਸ਼ਹਿਰੇ ਦੇ ਦਿਨ ਸਿੰਘ ਸਭਾ ਦੀ ਪਹਿਲੀ ਮੀਟਿੰਗ ਬੁਲਾਈ ਗਈ ਅਤੇ ਉਦੋਂ ਤੋਂ ਹੀ ਸਿੱਖ ਸੰਗਠਿਤ ਹੋਣੇ ਸ਼ੁਰੂ ਹੋ ਗਏ ਹਨ।

♦♦♦♦

94179-24009



# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ (ਭਾਗ-2) ਲੜੀਵਾਰ

ਅਮਰੀਕ ਸਿੰਘ ਸ਼ੇਰ ਖਾਂ

*ਸ ਅਮਰੀਕ ਸਿੰਘ ਸ਼ੇਰ ਖ਼ਾਂ ਬਹੁਤ ਹੀ ਸੁਲਝਿਆ ਹੋਇਆ ਪੰਜਾਬੀ ਅਧਿਆਪਕ ਹੈ। ਦਮਦਾਰ ਕਹਾਣੀਕਾਰ ਹੈ ਜਿਸ ਨੂੰ ਆਪਣੀ ਗੱਲ ਕਹਿਣ ਦਾ ਵਲ ਆਉਂਦਾ ਹੈ ਤੇ ਹਰ ਵਿਸ਼ੇ ਦੀ ਪੇਸ਼ਕਾਰੀ ਇਸ ਅੰਦਾਜ਼ ਵਿੱਚ ਪੇਸ਼ ਕਰਦਾ ਹੈ ਕਿ ਪੜ੍ਹਨ ਵਾਲਾ ਮੰਤਰ-ਮੁਗਧ ਹੋ ਜਾਂਦਾ ਹੈ। ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਉਹਨਾਂ ਦੀਆਂ ਧਾਰਮਿਕ ਵਿਸ਼ਿਆਂ ਨਾਲ ਸਬੰਧਤ ਸਮਾਜ ਤੇ ਨੌਜਵਾਨ ਵਰਗ ਨੂੰ ਸਹੀ ਸੇਧ ਵਾਲੀਆਂ ਕਹਾਣੀਆਂ ਛਪਦੀਆਂ ਰਹਿੰਦੀਆਂ ਹਨ। ਪਾਠਕਾਂ ਵਲੋਂ ਬਹੁਤ ਹੀ ਖ਼ਾਸ ਹੁੰਗਾਰਾ ਮਿਲਿਆ ਹੈ। ਜੇ ਇਹ ਕਹਿ ਲਿਆ ਜਾਵੇ ਸ. ਅਮਰੀਕ ਸਿੰਘ ਜੀ ਦਾ ਇਹ ਉਪਰਾਲਾ ਸਮਾਜਿਕ ਬੁਰਾਇਆਂ ਨੂੰ ਆਪਣੇ ਢੰਗ ਨਾਲ ਉਭਾਰਨ ਵਿੱਚ ਸਫਲ ਹੋਇਆ ਤਾਂ ਕੋਈ ਅਤਿਕਥਨੀ ਨਹੀਂ ਹੋਵੇਗੀ। ਆਪਣੇ ਇਸ ਲਹਿਜੇ ਪੱਖੋਂ ਉਹਨਾਂ ਦੀ ਵੱਖਰੀ ਪਹਿਚਾਣ ਬਣ ਗਈ ਏ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਹੌਸਲੇ ਇਸੇ ਤਰ੍ਹਾਂ ਬੁਲੰਦ ਰਹਿਣ ਦੀ ਅਰਦਾਸ ਕੀਤੀ ਜਾਂਦੀ ਹੈ।*

*ਇਸੇ ਕੜੀ ਦੇ ਤਹਿਤ "ਸਤਿਆਮੇਵ-ਜਯਤੇ" ਦੀਆਂ ਕੜੀਆਂ ਨੂੰ ਆਪਣੇ ਹੀ ਅੰਦਾਜ਼ ਵਿੱਚ ਪਾਠਕਾਂ ਤੀਕ ਪੁਜਦਾ ਕਰਨਾ ਉਹਨਾਂ ਦੀ ਇਕ ਵੱਡੀ ਪ੍ਰਾਪਤੀ ਹੈ। ਲਗਦੈ, ਗਿਆਨੀ ਦਿੱਤ ਸਿੰਘ ਜੀ ਦੀ ਤਰ੍ਹਾਂ ਸਮਾਜ ਵਿਚਲੀਆਂ ਜਟਿੱਲ ਬੁਰਾਈਆਂ ਨੂੰ ਖਤਮ ਕਰਨਾ ਉਹਨਾਂ ਨੇ ਆਪਣਾ ਮਿਸ਼ਨ ਬਣਾ ਲਿਆ ਹੈ। (ਮੁੱਖ ਸੰਪਾਦਕ)*

'ਸੱਤਿਆਮੇਵ ਜਯਤੇ' ਜਿਵੇਂ-ਜਿਵੇਂ ਆਪਣੀ ਮੰਜ਼ਲ ਵੱਲ ਵਧਦਾ ਜਾ ਰਿਹਾ ਏ। ਤਿਵੇਂ-ਤਿਵੇਂ ਨਵੇਂ-ਨਵੇਂ ਵਿਵਾਦਾਂ ਦਾ ਸਾਹਮਣੇ ਆਈ ਜਾਣਾ ਵੀ ਸੁਭਾਵਿਕ ਐ। ਪਿਛਲੇ ਸ਼ੋਅ ਵਿੱਚ ਭਰੂਣ ਹੱਤਿਆ ਦੀ ਗੱਲ ਹੋਈ ਸੀ ਤਾਂ ਸਭ ਤੋਂ ਵੱਧ ਗਾਜ਼ ਰਾਜਸਥਾਨ ਸੂਬੇ 'ਤੇ ਡਿੱਗੀ ਸੀ ਕਿਉਂਕਿ ਪ੍ਰੋਗਰਾਮ ਇਹ ਸਾਫ ਇਸ਼ਾਰਾ ਕਰ ਗਿਆ ਸੀ ਕਿ ਮੀਨਾ ਸ਼ਰਮਾ ਤੇ ਜੈਪਾਲ ਸ਼ੇਖਾਵਤ ਦੁਆਰਾ ਕੀਤੇ ਸ਼ੂਟਿੰਗ-ਆਪਰੇਸ਼ਨ ਦੌਰਾਨ ਸਭ ਤੋਂ ਵੱਧ ਡਾਕਟਰ ਤੇ ਨਰਸਾਂ ਰਾਜਸਥਾਨ ਪ੍ਰਾਂਤ ਦੀਆਂ ਹੀ ਕੈਮਰੇ ਦੀ ਅੱਖ ਚ ਕੈਦ ਹੋਈਆਂ ਹਨ। ਇਸ ਤੋਂ ਅਗਲੀ ਤ੍ਰਾਸਦੀ ਇਹ ਸਾਹਮਣੇ ਆਈ ਕਿ ਇਹਨਾਂ 130 ਤੋਂ ਵੱਧ ਡਾਕਟਰ ਤੇ ਨਰਸਾਂ ਵਿੱਚੋਂ ਕਿਸੇ ਇੱਕ ਦਾ ਵੀ ਰਾਜਸਥਾਨ ਸਰਕਾਰ ਵਾਲ ਤੱਕ ਵਿੰਗਾ ਨਾ ਕਰ ਸਕੀ।

ਸ਼ਾਇਦ ਏਸੇ ਕਰਕੇ ਈ ਰਾਜਸਥਾਨ ਦੇ ਸਿਹਤ ਮੰਤਰੀ ਨੂੰ ਇਸ ਸ਼ੋਅ ਦੇ ਪ੍ਰਸਾਰਿਤ ਹੋਣ ਤੇ ਬੜੀਆਂ ਮਿਰਚਾਂ ਲੱਗੀਆਂ ਤੇ ਉਹ ਇਸਨੂੰ 'ਸਿਰਫ ਪੈਸੇ ਦਾ ਵਪਾਰ' ਕਹਿ ਕੇ ਭੰਡਣ ਲੱਗਾ ਹੋਇਆ ਹੈ। ਜਦ ਕਿ ਮੁੱਖ-ਮੰਤਰੀ ਗਹਿਲੋਤ ਸਾਹਬ ਆਮਿਰ ਦੀਆਂ ਸਿਫਤਾਂ ਕਰਦੇ ਨਹੀਂ ਥੱਕ ਰਹੇ। ਕਹਿਣ ਦਾ ਮਤਲਬ 'ਇੱਕ ਲਾਵੇ, ਇੱਕ ਬੁਝਾਵੇ' ਦੀ ਨੀਤੀ ਤੇ ਰਾਜਸਥਾਨ ਸਰਕਾਰ ਚੱਲਣ ਦੀ ਕੋਸ਼ਿਸ਼ ਕਰ ਰਹੀ ਹੈ।

ਆਖਰਕਾਰ ਸੱਚ ਤਾਂ ਸੱਚ ਹੀ ਹੈ। ਏਸੇ ਲਈ ਤਾਂ ਗੁਰ ਨਾਨਕ-ਪਾਤਸਾਹ ਨੇ ਸਪੱਸ਼ਟ ਕਿਹਾ ਹੈ: ਜੇ ਕੋ ਬੋਲੈ ਸੱਚ ਕੂੜਾ ਜਲ ਜਾਵਈ।

ਸੋ ਕੂੜਿਆਂ ਦੀ ਵਿਰੋਧਤਾ ਵੇਖ ਕੇ ਸੱਚ ਦਾ ਸੂਰਜ ਕਦੇ ਵੀ ਗੋਡੀ ਨਹੀਂ ਲਾਉਂਦਾ ,ਉਹ ਤਾਂ ਚਾਨਣ ਪਸਾਰਨ ਤੇ ਨ੍ਹੇਰਾ ਭਜਾਉਣ ਚ ਯਕੀਨ ਰੱਖਦਾ ਦੁਨੀਆਂ ਰੁਸ਼ਨਾਈ ਜਾਂਦਾ ਏ।

ਏਸੇ ਈ ਕੜੀ ਤਹਿਤ ਦੂਜਾ ਮੁੱਦਾ ਉਠਾਇਆ 'ਸੱਤਿਆਮੇਵ ਜਯਤੇ' ਨੇ 'ਬਾਲ-ਯੌਨ-ਸ਼ੋਸ਼ਣ' ਦੀ ਬਾਬਤ। ਬਾਲ -ਯੌਨ ਸ਼ੋਸ਼ਣ ਭਾਵ child sexual abuse ਐਸਾ ਸੰਵੇਦਨਸ਼ੀਲ ਮੁੱਦਾ ਏ

ਜੀਹਨੂੰ ਆਮ ਆਦਮੀ ਛੋਹਣ ਦੀ ਵੀ ਹਿੰਮਤ ਨਹੀਂ ਕਰ ਸਕਦਾ। ਇਸ ਮੁੱਦੇ ਦੀ ਜੀਵੰਤ-ਪੇਸ਼ਕਾਰੀ ਹੋਰ ਵੀ ਪੇਚੀਦਾ ਮਸਲਾ ਬਣ ਜਾਂਦੀ ਏ। ਪਰ ਅਸ਼ਕੇ ਜਾਈਏ ਆਮਿਰ ਦੇ,ਜਿਹੜਾ ਇਸ ਅਤਿ-ਸੰਵੇਦਨਸ਼ੀਲ ਮੁੱਦੇ ਨੂੰ ਵੀ ਬੜੀ ਸਜਿਹਤਾ ਨਾਲ ਪੇਸ਼ ਕਰ ਗਿਆ। ਇਸ ਦੂਜੀ ਕੜੀ ਦੀ ਪੇਸ਼ਕਾਰੀ ਦਾ ਸ਼ਿਖਰ ਇਹ ਸੀ ਕਿ ਦਰਸ਼ਕਾਂ ਦੇ ਮਨਾਂ ਵਿੱਚ ਕਿਸੇ ਕਾਮੁਕ-ਬਿਰਤੀ ਦਾ ਉਦੇ ਹੋਣ ਦੀ ਬਿਜਾਇ ਉਹਨਾਂ ਦੇ ਦਿਲੋਂ-ਦਿਮਾਗ ਸ਼ੋਸ਼ਿਤ ਲੋਕਾਂ ਪ੍ਰਤੀ ਹਮਦਰਦੀ ਦੇ ਭਾਵ ਪ੍ਰਗਟ ਕਰਨ ਚ ਈ ਰੁੱਝਾ ਰਿਹਾ।

ਪੂਰੇ ਹਿੰਦੁਸਤਾਨ ਵਿੱਚ ਭਾਰਤ ਸਰਕਾਰ ਦੇ ਆਪਣੇ ਬਾਲ-ਭਲਾਈ ਮਹਿਕਮੇ ਵੱਲੋਂ 2007 ਵਿੱਚ ਕਰਵਾਏ ਸਰਵੇਖਣ ਦੇ ਅੰਕੜੇ ਵਾਕਿਆ ਈ ਹੈਰਾਨ ਕਰਨ ਵਾਲੇ ਹਨ ਕਿ ਸਾਡੇ ਸ਼ਰਮ-ਹਯਾ ਲਈ ਮੋਹਰੀ ਮੰਨੇ ਜਾਂਦੇ ਦੇਸ਼ ਵਿੱਚ ਵੀ 53 ਪ੍ਰਤੀਸ਼ਤ ਬੱਚਿਆਂ ਦਾ ਕਿਸੇ ਨਾ ਕਿਸੇ ਰੂਪ ਵਿੱਚ ਯੌਨ-ਸ਼ੋਸ਼ਣ ਹੋ ਚੁੱਕਿਆ ਹੈ। 21 ਪ੍ਰਤੀਸ਼ਤ ਬੱਚਿਆਂ ਨਾਲ ਤਾਂ ਬਹੁਤ ਗੰਭੀਰ ਤਰੀਕੇ ਨਾਲ ਇਹ ਮੰਦ-ਕਿਰਿਆ ਵਾਪਰ ਚੁੱਕੀ ਏ ਜਿਨ੍ਹਾਂ ਵਿੱਚ ਬਲਾਤਕਾਰ, ਅਸ਼ਲੀਲ ਫੋਟੋਗ੍ਰਾਫੀ ਆਦਿ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ। ਜਦ ਕਿ ਬਾਕੀ 32 ਪ੍ਰਤੀਸ਼ਤ ਕੇਸਾਂ ਵਿੱਚ ਛੇੜ-ਛਾੜ ਤੇ ਜ਼ਬਰਦਸਤੀ ਚੁੰਮਣ ਆਦਿ ਦੇ ਕੇਸਾਂ ਨੂੰ ਰੱਖਿਆ ਗਿਆ ਏ। ਨਿਰਸੰਦੇਹ ਇਹ ਅੰਕੜੇ ਭੈਅ-ਭੀਤ ਕਰ ਦੇਣ ਵਾਲੇ ਹਨ।

ਇਸ ਰਿਐਲਟੀ ਸ਼ੋਅ ਵਿੱਚ ਬਹੁਤ ਸਾਰੇ ਨੌਜਵਾਨ-ਵਰਗ ਦੇ ਲੋਕਾਂ ਨੂੰ ਮੰਚ ਤੇ ਬੁਲਾਇਆ ਗਿਆ ਜੋ ਖੁਦ ਇਹ ਸੰਤਾਪ ਹੰਢਾ ਚੁੱਕੇ ਨੇ। ਇਹਨਾਂ ਵਿੱਚ ਸਿਰਫ ਲੜਕੀਆਂ ਹੀ ਨਹੀਂ ਸਗੋਂ ਲੜਕੇ ਵੀ ਸ਼ਾਮਲ ਨੇ। ਜਿਨ੍ਹਾਂ ਨੂੰ ਇਸ ਘਿਨਾਉਣੇ ਅਪਰਾਧ ਦਾ ਸ਼ਿਕਾਰ ਹੋਣਾ ਪਿਆ।

ਸਭ ਤੋਂ ਪਹਿਲਾਂ ਉੱਤਰ-ਪਰਦੇਸ਼ ਦੀ ਰਹਿਣ ਵਾਲੀ ਅਨਾਮਿਕਾ ਨੂੰ ਪੇਸ਼ ਕੀਤਾ ਗਿਆ ਜੋ ਅੱਜ ਭਾਵੇਂ ਭਰ ਜਵਾਨ ਅਵਸਥਾ ਵਿੱਚ ਹੈ ਪਰ ਉਸ ਵਕਤ ਉਹ ਸਿਰਫ ਛੇ ਸਾਲ ਦੀ ਸੀ ਜਦ ਉਹਨੂੰ ਉਹਦੇ ਆਪਣੇ ਈ ਘਰ ਵਿੱਚ ਟਿਊਸ਼ਨ ਪੜ੍ਹਾਉਣ ਲਈ ਆਉਂਦੇ ਉਹਦੇ ਪਿਤਾ ਦੀ ਉਮਰ ਦੇ ਟਿਊਟਰ ਦੇ ਧੱਕੇ ਦਾ ਸ਼ਿਕਾਰ ਹੋਣਾ ਪਿਆ। ਉਹ ਦੱਸਦੀ ਹੈ ਕਿ ਉਸ ਟਿਊਟਰ ਨੇ ਉਹਦੇ ਮਾਂ-ਬਾਪ ਦਾ ਐਸਾ ਦਿਲ ਜਿੱਤਿਆ ਕਿ ਉਹਦੇ ਆਉਣ ਤੇ ਉਹਦੇ ਮਾਂ-ਬਾਪ ਉਹਨਾਂ ਨੂੰ ਇੱਕ ਕਮਰੇ ਚ ਪੜ੍ਹਨ-ਪੜ੍ਹਾਉਣ ਲਈ ਛੱਡ ਬੇਫਿਕਰ ਹੋ ਕੇ ਆਪਣੇ ਕੰਮਾਂ-ਕਾਰਾਂ ਵਿੱਚ ਰੁੱਝ ਜਾਂਦੇ। ਅਕਸਰ ਮਾਂ ਦਰਵਾਜ਼ਾ ਵੀ ਢੋ ਜਾਂਦੀ ਤਾਂ ਜੋ ਬਾਹਰੀ ਅਵਾਜ਼ਾਂ ਬੱਚੀ ਦੀ ਪੜ੍ਹਾਈ ਚ ਵਿਘਨ ਨਾ ਪਾਉਣ। ਇੰਝ ਸੜੀ ਬੁੱਧੀ ਵਾਲੇ ਉਸ ਅਧਿਆਪਕ ਨੂੰ ਹੋਰ ਦੁੱਗਣਾ ਬਲ ਮਿਲ ਜਾਂਦਾ ਤੇ ਉਸਦੀ ਮਾਸੂਮੀਅਤ ਨਾਲ ਨਿਰੰਤਰ ਖਿਲਵਾੜ ਕਰਦਾ ਰਹਿੰਦਾ। ਅਨਾਮਿਕਾ ਦੱਸਦੀ ਹੈ ਕਿ ਸੱਤ ਸਾਲ ਤੱਕ ਨਿਰੰਤਰ ਉਹ ਉਸ ਭੇੜੀਏ ਦਾ ਸ਼ਿਕਾਰ ਬਣਦੀ ਰਹੀ ਤੇ ਤਿਲ-ਤਿਲ ਕਰਕੇ ਆਤਮ-ਗਿਲਾਨੀ ਦੇ ਡੂੰਘੇ-ਖੱਡੇ ਚ ਧਸਦੀ ਗਈ। ਉਹਨੂੰ ਆਪਣਾ-ਆਪ ਸਰਾਪਿਆ ਹੋਇਆ ਮਹਿਸੂਸ ਹੋਣ ਲੱਗਾ। ਸੰਯੁਕਤ ਪਰਿਵਾਰ ਦੇ 22 ਮੈਂਬਰ ਹੋਣ ਦੇ ਬਾਵਜੂਦ ਵੀ ਉਹ ਕਿਸੇ ਮੂਹਰੇ ਆਪਣਾ ਅੰਦਰਲਾ ਦਰਦ ਫਰੋਲ ਨਾ ਸਕੀ।

ਇਸੇ ਈ ਤਰ੍ਹਾਂ ਬੰਬਈ ਦੀ ਸਿੰਡਰੇਲਾ ਜੋ ਅੱਜ ਬੜੀ ਦਰਸ਼ਨੀ-ਮੁਟਿਆਰ ਏ, ਉਹਦੀ ਕਹਾਣੀ ਵੀ ਦਿਲ-ਦਹਿਲਾ ਦੇਣ ਵਾਲੀ ਏ। ਉਹ ਦੱਸਦੀ ਏ ਕਿ ਉਸਦੀ ਮਾਂ ਜਦ ਬੀਮਾਰ ਹੋਣ ਤੇ ਹਸਪਤਾਲ ਪਹੁੰਚ ਗਈ ਤਾਂ ਉਹਦੇ ਪਿਤਾ ਨੂੰ ਵੀ ਉਸਦੇ ਇਲਾਜ ਲਈ ਅਕਸਰ ਹਸਪਤਾਲ ਈ ਰਹਿਣਾ ਪੈਂਦਾ। ਇਸ ਮਾੜੇ ਵਕਤ ਉਹਨਾਂ ਦੇ ਪਰਿਵਾਰ ਦਾ ਸਾਥ ਉਹਦੇ ਰਿਸ਼ਤੇ ਚੋਂ ਲੱਗਦੇ ਇੱਕ ਨਾਨੇ ਨੇ ਬਾਖੂਬੀ ਨਿਭਾਇਆ।

ਸਿੰਡਰੇਲਾ ਮੁਤਾਬਕ ਜਿਸ ਪਚਵੰਜਾ ਸਾਲਾ ਸਾਊ-ਬਜ਼ੁਰਗ ਨੂੰ ਉਹ ਤੇ ਉਸਦੇ ਮਾਂ-ਬਾਪ ਦੇਵਤਾ ਸਮਝੀਂ ਬੈਠੇ ਸਨ, ਉਹ ਹੀ ਦੇਵ ਦੇ ਰੂਪ ਵਿੱਚ ਦੈਂਤ ਨਿਕਲਿਆ।

ਇੱਕ ਦਿਨ ਜਦ ਉਹ ਘਰ ਚ ਇਕੱਲੀ ਸੀ ਤਾਂ ਇਹ 'ਦੇਵਤਾ'ਜੀ ਉਸਨੂੰ ਘਰ ਚ ਇਕੱਲੀ ਦੇਖ ਕੇ ਆ ਪਧਾਰੇ। ਸ਼ਾਇਦ ਉਸ ਨੂੰ ਪਹਿਲਾਂ ਹੀ ਪਤਾ ਸੀ ਕਿ ਮਾਂ-ਬਾਪ ਦੋਨੋਂ ਹਸਪਤਾਲ ਨੇ। ਇਸ ਦੈਂਤ ਨੇ ਉਸ ਵਕਤ ਈ ਬਾਰਾਂ ਸਾਲ ਦੀ ਮਾਸੂਮ ਸਿੰਡਰੇਲਾ ਨੂੰ ਇਕੱਲੀ ਵੇਖ ਕੇ ਘਰ ਦੇ ਬੈੱਡ-ਰੂਮ ਚ ਐਸਾ ਝੰਜੋੜਿਆ ਕਿ ਉਹ ਪੱਥਰ ਦੀ ਮੂਰਤ ਬਣ ਕੇ ਰਹਿ ਗਈ। ਸਿੰਮਦੀਆਂ ਅੱਖਾਂ ਨਾਲ ਸਿੰਡਰੇਲਾ ਦੱਸਦੀ ਹੈ ਕਿ ਉਹ ਜਦ ਵੀ ਉਸ ਨਾਲ ਹੋਛੀਆਂ ਹਰਕਤਾਂ ਕਰਦਾ ,ਉਸ ਦੇ ਬੁਲ੍ਹ ਸੁੱਕ ਜਾਂਦੇ। ਪੂਰੇ-ਸਰੀਰ ਦਾ ਖੂਨ ਜਿਵੇਂ ਆਪਣੇ ਥਾਈਂ ਜੰਮ ਜਾਂਦਾ। ਉਸਦੇ ਹੋਠਾਂ ਚੋਂ ਆਪ-ਮੁਹਾਰੇ ਖੂਨ ਵਹਿ ਤੁਰਦਾ। ਪਰ ਉਸ ਕੁੱਤਾ-ਜ਼ਾਤ ਮਰਦ 'ਤੇ ਇਹਦਾ ਕੋਈ ਅਸਰ ਨਾ ਹੁੰਦਾ। ਹਫਤੇ 'ਚ ਦੋ ਵਾਰ ਉਹ ਵਹਿਸ਼ੀ ਇਹੀ ਕਾਰਾ ਕਰਦਾ ਤੇ ਉਹ ਇਸ ਸਭ ਕੁੱਝ ਨੂੰ ਆਪਣੀ ਕਿਸਮਤ ਤਸੱਵਰ ਕਰਕੇ ਸਹੀ

ਜਾਂਦੀ। ਹਾਲਾਂ ਕਿ ਉਸਦੇ ਮਾਂ-ਬਾਪ ਬੜੇ ਖੁਲ੍ਹ-ਦਿਲੇ ਇਨਸਾਨ ਸਨ ਪਰ ਅੰਦਰ ਦੀ ਧ੍ਰਿਕਾਰ ਨੇ ਜਿਵੇਂ ਉਹਦੇ ਮੂੰਹ ਤੇ ਤਾਲਾ ਲਾ ਰੱਖਿਆ ਸੀ।

ਪਰ ਆਖਰਕਾਰ ਉਹਨੇ ਇਸ ਨਰਕ ਚੋਂ ਨਿਕਲਣ ਦਾ ਹੌਸਲਾ ਜੁਟਾਇਆ ਤੇ ਮਾਂ ਮੂਹਰੇ ਦੁੱਖਾਂ ਦੀ ਪੰਡ ਖੋਲ੍ਹ ਦਿੱਤੀ। ਅੱਜ ਓਹੀ ਸਿੰਡਰੇਲਾ ਆਪਣੇ ਦੁੱਖਾਂ ਦੇ ਗੀਤ ਖੁਦ ਲਿਖਦੀ ਤੇ ਉਹਨਾਂ ਨੂੰ ਆਪਣੀ ਮਧੁਰ ਅਵਾਜ਼ ਵਿੱਚ ਗਾਉਂਦੀ ਏ। ਸ਼ਾਇਦ ਅਜਿਹਾ ਕਰਕੇ ਉਹ ਆਪਣੀ ਆਤਮਾ ਦੇ ਡੂੰਘੇ ਜ਼ਖਮਾਂ ਤੇ ਮਲ੍ਹਮ ਲਾਉਣ ਦੀ ਕੋਸ਼ਿਸ਼ ਚ ਲੱਗੀ ਹੋਈ ਏ।

ਇਹ ਜ਼ੁਲਮ ਸੜੀ-ਸੋਚ ਦੇ ਮਰਦਾਂ ਨੇ ਸਿਰਫ ਬੱਚੀਆਂ ਤੇ ਈ ਨਹੀਂ ਕੀਤੇ ਸਗੋਂ ਕਈ ਬੱਚਿਆਂ ਨੂੰ ਵੀ ਇਸਦਾ ਸ਼ਿਕਾਰ ਹੋਣਾ ਪਿਆ ਏ।

ਬੰਬਈ ਦਾ ਹੀ ਰਹਿਣ ਵਾਲਾ ਹਰੀਸ਼ ਅਈਰ ਦੱਸਦਾ ਹੈ ਕਿ ਜਦ ਉਹ ਸਿਰਫ ਸੱਤ ਸਾਲ ਦਾ ਸੀ ਤਾਂ ਉਸਦੀ ਮਾਂ ਦੇ ਇੱਕ ਖਾਸ ਰਿਸ਼ਤੇਦਾਰ (ਜੀਜਾ) ਨੇ ਹੀ ਉਸਨੂੰ ਆਪਣੀ ਹਵਸ ਦਾ ਸ਼ਿਕਾਰ ਬਣਾ ਲਿਆ। ਉਹ ਅਕਸ਼ਰ ਆਪਣੇ ਓਸ ਰਿਸ਼ਤੇਦਾਰ ਨਾਲ ਵਾਲ ਕਟਾਉਣ ਜਾਂਦਾ ਤਾਂ ਰਸਤੇ ਚ ਉਹ ਰਿਸ਼ਤੇਦਾਰ ਮੌਕਾ ਪਾ ਕੇ ਉਸ ਨਾਲ ਛੇੜ-ਛਾੜ ਕਰਦਾ। ...ਤੇ ਇੱਕ ਦਿਨ ਤਾਂ ਹੱਦ ਈ ਹੋ ਗਈ ਜਦ ਉਹ ਉਸਨੂੰ ਨਵ੍ਹਾਉਣ ਦੇ ਬਹਾਨੇ ਗੁਸਲਖਾਨੇ ਚ ਲੈ ਗਿਆ। ਉਸਨੇ ਉਸਦੇ ਸਾਰੇ ਕੱਪੜੇ ਉਤਾਰ ਦਿੱਤੇ। ਮਾਸੂਮ ਬਾਲ ਵਾਪਰਨ ਵਾਲੀ ਅਣਹੋਣੀ ਤੋਂ ਬੇਖਬਰ ਸੀ । ਉਹ ਦਰਿੰਦਾ ਉਹਦੇ ਸਰੀਰ ਤੇ ਪਾਣੀ ਪਾਉਂਦਾ ਰਿਹਾ। ਸਾਬਣ ਮਲਦਾ ਰਿਹਾ ਤੇ ਆਖਰ ਉਸਨੇ ਉਹਨੂੰ ਉੱਥੇ ਹੀ ਆਪਣੀ ਹਵਸ਼ ਦਾ ਸ਼ਿਕਾਰ ਬਣਾ ਲਿਆ।

ਇਹ ਸਿਲਸਿਲਾ ਇੱਥੇ ਹੀ ਖਤਮ ਨਹੀਂ ਹੋਇਆ ਸਗੋਂ ਸੱਤ ਤੋਂ ਅਠਾਰਾਂ ਸਾਲ ਦੀ ਉਮਰ ਤੱਕ ਉਹ ਨਿਰੰਤਰ ਇਹ ਪੀੜਾ ਸਹਿੰਦਾ ਰਿਹਾ।

ਜਦ ਉਹਨੇ ਮਾਂ-ਬਾਪ ਨੂੰ ਕੁੱਝ ਦੱਸਣ ਦੀ ਵੀ ਕੋਸ਼ਿਸ਼ ਕੀਤੀ ਤਾਂ ਮਾਂ-ਬਾਪ ਨੇ ਬੱਚਾ ਸਮਝ ਕੇ ਬਹੁਤਾ ਕੰਨ ਨਾ ਧਰਿਆ।

ਹਰੀਸ਼ ਮੁਤਾਬਕ ਇੱਕ-ਦਿਨ ਉਸਨੇ ਆਪਣਾ ਪੂਰਾ ਹੌਂਸਲਾ ਜੁਟਾਇਆ। ਜਦ ਉਹ ਦਰਿੰਦਾ ਇਹੀ ਕੁੱਝ ਦੁਹਰਾਉਣ ਲਈ ਅੱਗੇ ਵਧਿਆ ਤਾਂ ਉਸਨੇ ਆਪਣੇ-ਆਪ ਨੂੰ ਵਿਰੋਧਤਾ ਲਈ ਪੂਰੀ ਤਰ੍ਹਾਂ ਤਿਆਰ ਕਰ ਲਿਆ। 'ਬੱਸ ਹੋਰ ਜ਼ੁਲਮ ਨਹੀਂ ਸਹਿਣਾ' ਦਾ ਨਾਅਰਾ ਉਹਦੀ ਰਗ-ਰਗ ਵਿੱਚ ਝਰਨਾਹਟਾਂ ਛੇੜਨ ਲੱਗਾ। ਉਸਨੇ ਸਾਰਾ ਤਾਣ ਇਕੱਠਾ ਕਰਕੇ ਓਸ ਦਰਿੰਦੇ ਨੂੰ ਲੱਤ ਕੱਢ ਮਾਰੀ। ਬੱਸ ਨਾਂਹ ਕਰਨ ਦੀ ਦੇਰ ਸੀ ਕਿ ਉਹ. ਵਹਿਸ਼ੀ ਆਪਣੇ ਖੰਭ-ਵਲੇਟ੍ਹਦਾ ਰਫੂ-ਚੱਕਰ ਹੋ ਗਿਆ।

ਉਪਰੋਕਤ ਸਾਰੀਆਂ ਵਾਰਤਾਵਾਂ ਇਹ ਹੀ ਦਰਸਾਉਂਦੀਆਂ ਹਨ ਕਿ ਹਮੇਂ ਤੋ ਅਪਨੋਂ ਨੇ ਲੂਟਾ, ਗੈਰੋਂ ਮੇਂ ਕਹਾਂ ਦਮ ਥਾ। ਆਪਣੇ ਵਿਸ਼ਵਾਸ-ਪਾਤਰ ਹੀ ਵਿਸ਼ਵਾਸ-ਘਾਤੀ ਬਣੇ।

ਸੋ ਦੋਸਤੋ, ਇੱਕ ਮਨੁੱਖ ਦਾ ਦੂਸਰੇ ਮਨੁੱਖ ਨੂੰ ਸਮਝਣਾ ਸਭ ਤੋਂ ਵੱਡਾ ਗੋਰਖ-ਧੰਦਾ ਏ। ਬਾਹਰੀ ਚਿਹਰੇ ਦੇ ਪਿੱਛੇ ਛਿਪੇ ਅਸਲੀ ਚਿਹਰੇ ਦਾ ਪਤਾ ਉਦੋਂ ਈ ਲੱਗਦਾ ਏ ਜਦ ਉਜਵਲ ਚਿਹਰੇ ਵਾਲਾ ਸਾਊ ਦਿੱਸਦਾ ਬੰਦਾ ਕੋਈ 'ਨਵਾਂ ਚੰਨ' ਚੜ੍ਹਾ ਅਹੁ ਜਾਂਦਾ ਏ। ਇਸ ਲਈ ਕਈ ਫਿਲਾਸਫਰਾਂ ਨੇ ਇਸ ਬੰਦੇ ਨੂੰ ਬੜੀ 'ਕੁੱਤੀ-ਸ਼ੈਅ' ਦੀ ਸੰਗਿਆ ਦਿੱਤੀ ਏ।

ਐਸੀਆਂ ਈ ਹੋਰ ਕਰਤੂਤਾਂ ਦਾ ਖੁਲਾਸਾ ਨਾਜ਼ਨੀਨ (ਬੰਗਲੌਰ) ਤੇ ਗਨੇਸ਼ ਨਲਾਰੀ ਨੇ ਵੀ ਦਰਸ਼ਕਾਂ ਦੇ ਸਾਹਮਣੇ ਮੰਚ ਤੇ ਆ ਕੇ ਕੀਤਾ।

ਕਮਾਲ ਦੀ ਚੀਜ਼ ਇਹ ਰਹੀ ਕਿ ਅੰਤ ਵਿੱਚ ਬੱਚਿਆਂ ਦੀ ਇੱਕ ਵਰਕਸ਼ਾਪ ਵੀ ਲਗਾਈ ਗਈ ਜਿਸ ਵਿੱਚ ਬੱਚਿਆਂ ਨੂੰ ਦੱਸਿਆ ਗਿਆ ਕਿ ਸਾਡੀ ਛਾਤੀ (ਖਾਸ ਕਰ ਬੱਚੀਆਂ ਦੀ),ਪੱਟਾਂ ਦਾ ਵਿਚਲਾ ਹਿੱਸਾ ਤੇ ਸਾਡੀ ਪਿੱਠ ਦੇ ਉਭਾਰ ਤਿੰਨੋਂ ਅਤਿ-ਸੰਵੇਦਨਸ਼ੀਲ ਥਾਵਾਂ ਨੇ। ਇਹਨਾਂ ਤਿੰਨਾਂ ਥਾਵਾਂ ਨੂੰ ਜੇਕਰ ਕੋਈ ਵੀ ਵਿਅਕਤੀ ਛੂਹਣ ਦੀ ਕੋਸ਼ਿਸ਼ ਕਰੇ ਤਾਂ ਬੱਚਿਆਂ ਨੂੰ ਤੁਰੰਤ ਵਿਰੋਧ ਕਰਨਾ ਚਾਹੀਦਾ ਏ ਭਾਵੇਂ ਉਹ ਕਿੰਨਾ ਵੀ ਨਜ਼ਦੀਕੀ ਰਿਸਤੇਦਾਰ ਕਿਓਂ ਨਾ ਹੋਵੇ। ਉਹ ਤੁਹਾਡਾ ਸਨੇਹੀ ਨਹੀਂ ਦੁਸ਼ਮਣ ਹੋਵੇਗਾ। ਹਾਂ, ਮਾਂ-ਬਾਪ ਜਾਂ ਡਾਕਟਰ ਦਾ ਕਿਸੇ ਖਾਸ ਮੈਡੀਕਲ ਸਹਾਇਤਾ ਲਈ ਐਸਾ ਕਰਨਾ ਜਾਇਜ਼ ਮੰਨਿਆ ਜਾ ਸਕਦਾ ਏ।

ਏਸੇ ਈ ਮੰਚ ਤੇ ਸ੍ਰੀਮਤੀ ਅਨੁਜ ਗੁਪਤਾ ਜੋ ਬਾਲ-ਸ਼ੋਸ਼ਣ ਵਿਰੋਧੀ ਸਵੈ-ਸੇਵੀ ਸੰਗਠਨ ਦੀ ਸੰਚਾਲਨਾ ਕਰਦੀ ਏ। ਉਸਨੇ ਵੀ ਬੜੇ ਦਿਲ-ਕੰਬਾਊ ਤੱਥ ਸਾਹਮਣੇ ਲਿਆਂਦੇ। ਉਹ ਆਪਣੇ ਤਜ਼ਰਬੇ ਚੋਂ ਦੱਸ ਰਹੀ ਸੀ ਕਿ ਉਸ ਕੋਲ ਇੱਕ ਐਸਾ

ਵੀ ਕੇਸ ਆਇਆ ਜਿਸ ਵਿੱਚ ਸਕੇ ਦਾਦੇ ਨੇ ਦੋ ਸਾਲ ਦੀ ਆਪਣੀ ਪੋਤੀ ਨਾਲ ਈ ਕੁਕਰਮ ਕਰ ਮਾਰਿਆ।

ਡਾ.ਰਜਿਤ ਮਿੱਤਰਾ ਜੋ ਕਿ ਦਿੱਲੀ ਦੇ ਜਾਣੇ-ਪਛਾਣੇ ਮਨੋ-ਵਿਗਿਆਨੀ ਨੇ ਤੇ ਬਾਲ-ਸੋਸ਼ਣ ਦੇ ਮਾਮਲਿਆਂ ਵਿੱਚ ਦਿੱਲੀ ਪੁਲਸ ਦੇ ਸਹਿਯੋਗੀ ਵੀ ਨੇ।ਉਹ ਦੱਸ ਰਹੇ ਸਨ ਕਿ ਇੱਕ ਦਿਨ ਉਹ ਦਿੱਲੀ ਦੇ ਇੱਕ ਮਸ਼ਹੂਰ ਸਕੂਲ ਵਿੱਚ ਸਵੇਰ ਦੀ ਸਭਾ ਨੂੰ ਬਾਲ-ਸ਼ੋਸ਼ਣ ਦੀ ਬਾਬਤ ਈ ਸੰਬੋਧਨ ਕਰ ਰਿਹਾ ਸੀ ਤਾਂ ਉੱਥੇ ਹਾਜ਼ਰ ਇੱਕ ਬੱਚੀ ਨੇ ਉਸਨੂੰ ਸਵਾਲ ਕੀਤਾ ਕਿ ਸਰ! ਕੀ ਸਾਨੂੰ ਆਪਣੇ ਵੱਡਿਆਂ ਦਾ ਸਤਿਕਾਰ ਕਰਨਾ ਚਾਹੀਦਾ ਹੈ? ਤਾਂ ਉਸਦਾ ਜਵਾਬ ਸੀ: ਨਹੀਂ ਬਿਲਕੁੱਲ ਨਹੀਂ।

ਇਹ ਸੁਣ ਕੇ ਮੰਚ ਤੇ ਨਾਲ ਈ ਖੜ੍ਹੇ ਪ੍ਰਿੰਸੀਪਲ ਸਾਹਿਬ ਕਹਿ ਰਹੇ ਸਨ ਕਿ ਡਾਕਟਰ ਸਾਹਿਬ ਤੁਸੀਂ ਸਾਡੀ ਸੰਸਕ੍ਰਿਤੀ ਨੂੰ ਪੁੱਠਾ-ਗੇੜਾ ਕਿਓਂ ਦਿੱਤੀ ਜਾ ਰਹੇ ਹੋ? ਇਹ ਕੈਸੀ ਨਸੀਹਤ ਐ?

ਡਾ. ਸਾਹਿਬ ਕਹਿੰਦੇ ਹਨ ਕਿ ਉਹਨਾਂ ਨੇ ਦੁਬਾਰਾ ਭਰੀ ਸਭਾ ਵਿੱਚ ਕਿਹਾ ਕਿ ਉਹਨਾਂ ਦੀ ਗੱਲ ਨੂੰ ਸਮਝਣ ਦਾ ਯਤਨ ਕੀਤਾ ਜਾਵੇ।ਸਾਨੂੰ ਉਮਰ ਦੀ ਬਿਜਾਇ ਹਮੇਸ਼ਾ ਵਿਹਾਰ ਦਾ ਸਤਿਕਾਰ ਕਰਨਾ ਚਾਹੀਦਾ ਹੈ।

ਸਾਲਾਂ ਦੀ ਗਿਣਤੀ-ਮਿਣਤੀ ਨਾਲੋਂ ਵਿਵਹਾਰ ਦੀ ਕਦਰ ਜ਼ਿਆਦਾ ਏ। ਮਨੁੱਖ ਦਾ ਵਿਹਾਰ ਹੀ ਉਸਨੂੰ ਕਦਰ-ਯੋਗ ਬਣਾਉਂਦਾ ਏ।

ਬਜ਼ੁਰਗਾਂ ਦੀ ਗੱਲ ਚੱਲੀ ਏ ਤਾਂ ਮੇਰੇ ਮਨ ਦੇ ਚਿਤਰ-ਪਟ ਤੋਂ ਵੀ ਅਨੇਕਾਂ ਘਟਨਾਵਾਂ ਮੇਰੀ ਕਲਮ ਦੀ ਨੋਕ ਤੇ ਆ ਸਵਾਰ ਹੋਈਆਂ ਨੇ।

ਜਦ ਅਸੀਂ ਗਭਰੇਟ ਉਮਰੇ ਕਾਲਜ ਪੜ੍ਹਦੇ ਸਾਂ ਤਾਂ ਪੰਜ-ਸੱਤ ਸਾਥੀ ਅਸੀਂ ਅਕਸਰ ਈ ਗੇਟੋਂ ਬਾਹਰ ਬਣੇ ਵਾਟਰ-ਬਾੱਕਸ ਦੇ ਪਾਰਕ ਚ ਗੱਪਾਂ ਮਾਰਨ ਲਈ ਬੈਠ ਜਾਂਦੇ ਸਾਂ।ਇੱਕ ਦਿਨ ਗੱਲਾਂ-ਗੱਲਾਂ ਚ ਸਾਡੇ ਨਾਲ ਬੈਠੇ ਗੁਰਵਿੰਦਰ ਮੰਡ ਨੇ ਕਥਾ ਛੇੜ ਲਈ।ਅਖੇ, ਯਾਰ ਕੱਲ੍ਹ ਤਾਂ ਕਮਾਲ ਈ ਹੋ ਗਈ।ਜਦ ਕਾਲਜੋਂ ਘਰ ਨੂੰ ਬੱਸ ਚ ਜਾ ਰਿਹਾ ਸੀ ਤਾਂ ਇੱਕ ਬਾਬਾ ਵੀ ਰਸਤੇ ਚ ਮੇਰੇ ਨਾਲ ਆ ਬੈਠਾ।ਬਾਬੇ ਨੇ ਪਹਿਲਾਂ ਮੇਰੇ ਵੱਲ ਰੱਜਵੀਂ ਨਿਗਾਹ ਭਰ ਕੇ ਤੱਕਿਆ।ਫਿਰ ਕੁਝ ਦੇਰ ਬਾਦ ਪੱਟ ਤੇ ਹੱਥ ਧਰ 'ਤਾ।ਫਿਰ ਹੋਰ ਅੱਗੇ......ਹੋਰ ਅੱਗੇ। ਸ਼ੁਕਰ ਏ, ਅੱਗੇ ਮੇਰਾ ਪਿੰਡ ਆ ਗਿਆ ।ਨਹੀਂ ਤਾਂ ਪਤਾ ਨਹੀਂ ਕੀ ਬਣਦਾ।

ਉਹਦੀ ਇਹ ਗੱਲ ਸੁਣ ਕੇ ਸਾਨੂੰ ਕਿਸੇ ਨੂੰ ਵੀ ਯਕੀਨ ਨਹੀਂ ਸੀ ਆਇਆ।ਅਸੀਂ ਉਸ ਵਿਚਾਰੇ ਭੋਲੇ ਮੰਡ ਦਾ ਨਾਂ ਉਸ ਦਿਨ ਤੋਂ 'ਮੰਡ-ਗਪੌੜੀ' ਪਾ ਦਿੱਤਾ।

ਸਿਆਣੇ ਆਂਹਦੇ ਨੇ: ਵਾਹ ਪੈ ਜਾਣੀਏ ਜਾਂ ਰਾਹ ਪੈ ਜਾਣੀਏਂ।ਥੋੜ੍ਹੇ ਦਿਨਾਂ ਬਾਦ ਈ ਮੈਨੂੰ ਫਿਰੋਜ਼ਪੁਰ ਤੋਂ ਫਾਜ਼ਿਲਕਾ ਮਾਸੀ ਦੀ ਧੀ ਨੂੰ ਕੋਈ ਸੱਦ-ਸੁਨੇਹਾ ਦੇਣ ਜਾਣਾ ਪੈ ਗਿਆ।

ਫਿਰੋਜ਼ਪੁਰੋਂ ਬੱਸ ਚੱਲੀ ਈ ਸੀ ਕਿ ਚੌਕ ਚੋਂ ਇੱਕ ਸੋਹਣੀ ਤੇ ਸਾਊ ਦਿੱਖ ਦਾ ਬਜ਼ੁਰਗ ਮੇਰੇ ਨਾਲ ਆ ਬੈਠਾ।ਬੰਨ੍ਹ ਕੇ ਸਲੀਕੇ ਨਾਲ ਠੱਪੀ ਦਾੜ੍ਹੀ, ਚੰਗਾ ਸੂਟਡ-ਬੂਟਡ।ਬਾਹਰੀ ਦਿੱਖ ਤੋਂ ਰਿਟਾਇਰਡ ਹੋਣ ਦੇ ਕਿਨਾਰੇ ਕੋਈ ਇਨਸੈਕਟਰ ਰੈਂਕ ਦਾ ਬੰਦਾ ਜਾਪਦਾ ਸੀ।

ਉਹ ਮੇਰੇ ਵੱਲ ਤੱਕ ਕੇ ਥੋੜ੍ਹਾ ਜਿਹਾ ਮੁਸਕਰਾਇਆ ਤੇ ਫਿਰ ਠੀਕ ਹੋਣ ਦਾ ਬਹਾਨਾ ਜਿਹਾ ਕਰਨ ਵਾਂਗ ਮੇਰੇ ਹੋਰ ਨਜ਼ਦੀਕ ਹੋਇਆ ਤੇ ਫਿਰ ਉਹੀਓ ਸਾਰਾ ਕੁੱਝ ਜਿੱਦਾਂ ਮੰਡ ਸਾਹਿਬ ਨੇ ਕੁੱਝ ਦਿਨ ਪਹਿਲਾਂ ਬਿਆਨ ਕੀਤਾ ਸੀ ।ਮੰਡ ਦਾ ਪਿੰਡ ਤਾਂ ਨੇੜੇ ਸੀ, ਛੇਤੀ ਆ ਗਿਆ ਪਰ ਮੈਂ ਤਾਂ ਟੁੱਟੀ ਸੜਕ ਦਾ ਕਈ ਘੰਟੇ ਦਾ ਸਫਰ ਹਾਲੇ ਕਰਨਾ ਸੀ।

ਪਰ ਆਖਰਕਾਰ ਬੱਸ ਜਦ ਜਲਾਲਾਬਾਦ ਕੋਲ ਪਹੁੰਚੀ ਤੇ ਉਹਦੀਆਂ ਹਰਕਤਾਂ ਹੋਰ ਅੱਗੇ ਵਧਣ ਲੱਗੀਆਂ ਤਾਂ ਮੇਰੇ ਰੋਹ ਦਾ ਜਵਾਲਾ-ਮੁਖੀ ਫਟ ਗਿਆ।ਬੱਸ ਥੋੜ੍ਹਾ ਜਿਹਾ ਸੇਕਾ ਲੱਗਣ ਦੀ ਦੇਰ ਸੀ ਕਿ ਸੂਟਡ-ਬੂਟਡ ਬਾਪੂ ਸਾਹਿਬ ਹੌਲੀ ਹੁੰਦੀ ਬੱਸ ਤੋਂ ਈ ਛਾਲ ਮਾਰ ਕੇ ਰਫੂ-ਚੱਕਰ ਹੋ ਗਏ।

ਅਗਲੇ ਦਿਨ ਈ ਸਾਡੇ ਮੰਡ ਸਾਹਿਬ ਦੇ ਨਾਂ ਨਾਲੋਂ ਗਪੌੜੀ ਤਖੱਲਸ ਸਦਾ ਲਈ ਉਤਰ ਗਿਆ ਤੇ ਉਹ 'ਸੱਤਿਆਮੇਵ ਜਯਤੇ' ਹੋ ਨਿੱਬੜਿਆ।

ਜੇ ਗੱਲਾਂ ਚੱਲ ਈ ਪਈਆਂ ਨੇ ਤਾਂ ਗੱਲੋਂ ਆਈ ਗੱਲ ਇੱਕ ਹੋਰ ਵੀ ਸਾਂਝੀ ਕਰਦਾ ਜਾਵਾਂ।

ਜਦ ਅਸੀਂ ਬਾਲ-ਨਿਆਣੇ ਹੁੰਦੇ ਸੀ ਤਾਂ ਉਸ ਵਕਤ ਅਖੰਡ-ਪਾਠ ਸਾਹਬ ਦੇ ਨਾਲ-ਨਾਲ ਜਪੁਜੀ -ਸਾਹਿਬ ਦੀ ਪੋਥੀ ਪੜ੍ਹਨ ਦਾ ਵੀ ਬੜਾ ਰਿਵਾਜ਼ ਹੁੰਦਾ ਸੀ।ਅੱਜ-ਕੱਲ ਵੀ ਕਈ ਸਿੱਖ-ਸੰਪਰਦਾਵਾਂ ਵਾਲੇ ਐਸਾ ਕਰਦੇ ਨੇ ਭਾਵੇਂ ਕਿ ਸਾਡੀ

ਪੰਥ-ਪ੍ਰਵਾਨਿਤ ਮਰਿਆਦਾ 'ਚ ਐਸਾ ਕੁੱਝ ਵੀ ਨਹੀਂ।

ਖੈਰ, ਇਸ ਪੋਥੀ-ਸਾਹਿਬ ਨੂੰ ਪੜ੍ਹਨ ਵਾਸਤੇ ਸਕੂਲੀ-ਮੁੰਡਿਆਂ ਨੂੰ ਈ ਅਕਸਰ ਡਿਊਟੀ ਸੌਂਪੀ ਜਾਂਦੀ ਸੀ। ਅਸੀਂ ਛੋਟੀ ਉਮਰ ਦੇ ਮੁੰਡਿਆਂ ਨੇ ਲੋਕਾਂ ਦੇ ਘਰਾਂ ਚ ਇਹ ਡਿਊਟੀਆਂ ਕਰਨ ਅਕਸਰ ਜਾਣਾ। ਏਸੇ ਸਮੇਂ ਸਾਡੇ ਛੋਟੀ ਉਮਰ ਦੇ ਮੁੰਡਿਆਂ ਦੇ ਬੜੇ ਕਰੂਰ-ਤਜ਼ਰਬੇ ਹੋਏ ਨੇ। ਕਈ ਅਪੰਗ, ਛੜੇ-ਟਾਈਪ ਬਜ਼ੁਰਗ ਉਮਰ ਦੇ ਗ੍ਰੰਥੀਆਂ ਨੇ ਇਹਨਾਂ ਛੋਟੇ ਮੁੰਡਿਆਂ ਦੇ ਬਿਸਤਰ ਚ ਅਕਸਰ ਈ ਆ ਘੁਸਣਾ ਤੇ ਫਿਰ ਕਈ ਵਾਰ ਅਸੀਂ ਹਾਸੇ-ਮਜ਼ਾਕ ਚ ਇੱਕ-ਦੂਜੇ ਨਾਲ ਗੱਲਾਂ ਸਾਂਝੀਆਂ ਕਰਨੀਆਂ। ਫਲਾਣੇ ਬੁੜ੍ਹੇ ਨੂੰ ਅੱਜ ਨ੍ਹੀਂ ਨਾਲ ਵੜਨ ਦੇਣਾ, ਵੱਖਰਾ ਸੌਣਾ ਏ।

ਫਿਰ ਇੱਕ ਸਾਥੀ ਨੇ ਦੂਜੇ ਨੂੰ ਨਸੀਹਤ ਕਰਨੀ, 'ਜੇ ਨਾਲ ਆ ਵੜੇ ਤਾਂ ਜ਼ੋਰ ਦੀ ਚੂੰਡੀ ਵੱਢੀਂ। ਆਪੇ ਭੱਜ-ਜੂ, ਬਗੈਰਾ....ਬਗੈਰਾ।

ਸੋ ਇਹ ਸਭ ਘਟਨਾਵਾਂ ਡਾ.ਰਜਿਤ ਮਿੱਤਰਾ ਦੀ ਓਸ ਗੱਲ ਦੀ ਪ੍ਰੋੜਤਾ ਕਰਦੀਆਂ ਨੇ ਕਿ ਸਤਿਕਾਰ ਹਮੇਸ਼ਾ ਵਿਵਹਾਰ ਦਾ ਹੋਣਾ ਚਾਹੀਦੈ ਨਾ ਕਿ ਕਿਸੇ ਬਾਹਰੀ ਭੇਸ ਜਾਂ ਕਿਸੇ ਖਾਸ ਉਮਰ ਦਾ। ਕੋਈ ਗੱਭਰੂ ਵੀ ਜਤ-ਸਤ ਦਾ ਪੱਕਾ ਹੋ ਸਕਦੈ ਤੇ ਕੋਈ ਅੱਸੀ ਸਾਲ ਦਾ ਬਾਬਾ ਵੀ ਆਚਰਨ ਤੋਂ ਗਿਰ ਸਕਦੈ।

'ਸੱਤਿਆਮੇਵ ਜਯਤੇ' ਐਸੀਆਂ ਸਮਾਜਿਕ ਸੱਚਾਈਆਂ ਨੂੰ ਵੀ ਸਾਹਮਣੇ ਲਿਆਉਣ ਵਿੱਚ ਕਾਮਯਾਬ ਰਿਹਾ ਏ। ਸੋ ਦੋਸਤੋ, ਆਓ! ਆਪੋ-ਆਪਣੇ ਚਰਿੱਤਰਾਂ ਨੂੰ ਮਜ਼ਬੂਤ ਕਰੀਏ। ਜਤ-ਸਤ ਦੀ ਭੱਠੀ ਚ ਪਾ ਕੇ ਆਪੋ-ਆਪਣੀ ਸ਼ਖਸੀਅਤ ਨੂੰ ਕੁੰਦਨ ਬਣਾਈਏ।

ਅਜੋਕੇ ਦੌਰ ਨੂੰ ਕਲਯੁਗ ਦੀ ਥਾਂ ਤੇ ਜੇ 'ਕਾਮ-ਯੁਗ' ਵੀ ਕਹਿ ਲਿਆ ਜਾਵੇ ਤਾਂ ਕੋਈ ਅਤਿਕਥਨੀ ਨਹੀਂ। ਸਰਵੇਖਣਾਂ ਨੇ ਇਸ ਸੰਦਰਭ ਵਿੱਚ ਅਨੇਕਾਂ ਸਬੂਤ ਸਾਹਮਣੇ ਲਿਆ ਦਿੱਤੇ ਨੇ। ਸ਼ਾਇਦ ਏਸੇ ਅਵਸਥਾ ਨੂੰ ਵੇਖ ਕੇ ਈ ਕਾਫੀ ਸਮਾਂ ਪਹਿਲਾਂ ਕੁੱਝ ਅਲਫਾਜ਼ ਮੇਰੀ ਕਲਮ ਨੇ ਕਾਗਜ਼ ਦੀ ਹਿੱਕ ਤੇ ਉੱਕਰ ਦਿੱਤੇ ਸਨ।

ਅਖੇ:

*ਪੰਜਾਂ ਈ ਵਿਕਾਰਾਂ ਵਿੱਚੋਂ ਕਾਮ ਪਹਿਲਾ ਏ ।*
*ਹਰ ਥਾਂ ਤੇ, ਕਾਮੀ-ਪੁਰਸ਼ਾਂ ਦਾ ਮੇਲਾ ਏ ।*
*ਚੈਨਲ ਚਲਾ ਕੇ ਕੋਈ ਤੁਸੀਂ ਵੇਖ ਲਓ।*
*ਕਾਮ ਵਾਲੀ ਅੱਗ, ਅੱਖਾਂ ਰਾਹੀਂ ਸੇਕ ਲਓ।*
*ਪਾਉਂਦੇ ਨੇ ਵਿਕਾਰ ਵੇਖੋ ਕਿੱਦਾਂ ਬਾਘੀਆਂ ।*
*ਨਰਕ-ਦੁਆਰੇ ਦੀਆਂ ਇਹ ਨੇ ਚਾਬੀਆਂ ।*
*ਫਿਲਮੀ-ਅੰਦਾਜ਼ ਮਾਰੇ ਡੂੰਘੇ ਡੰਗ ਜੀ ।*
*ਡੰਗੀ ਹੋਈ ਜਵਾਨੀ ਪਾਣੀ ਵੀ ਨਾ ਮੰਗਦੀ ।*
*ਗੁਰੂਆਂ ਦੀ ਬਾਣੀ ਕਹੇ ਗੱਲਾਂ ਸੱਚੀਆਂ ।*
*ਜੋ ਸਮਝਣ ਰੂਹਾਂ, ਬੱਸ ਓਹੀ ਬਚੀਆਂ ।*

ਸੋ ਦੋਸਤੋ, ਸੱਤਿਆਮੇਵ ਜਯਤੇ ਤਾਂ ਇੱਕ ਜ਼ਰੀਆ ਏ। ਆਖਰਕਾਰ ਸੱਚ ਤਾਂ ਸਾਡੇ ਅੰਦਰ ਵਰਤਣਾ ਏ।

ਸੋ ਆਓ! ਆਪੋ-ਆਪਣੇ ਕਿਰਦਾਰਾਂ ਨੂੰ ਸੱਚ ਦੇ ਰਸਤੇ ਪਾਈਏ। ਨਾ ਕੋਈ ਸਾਡੇ ਕਿਰਦਾਰ ਤੇ ਦਾਗ ਲਾ ਸਕੇ ਤੇ ਨਾ ਹੀ ਅਸੀਂ ਕਿਸੇ ਦੇ ਕਿਰਦਾਰ ਨੂੰ ਦਾਗੀ ਕਰਨ ਦੀ ਹਿਮਾਕਤ ਕਰੀਏ।

◆◆◆◆

9815758466

## ਸਫਾ 4 ਦਾ ਬਾਕੀ

.....ਉਹਨਾਂ ਦਾ ਸਾਹਿਤ ਮੁੜ ਪ੍ਰਕਾਸ਼ਤ ਕਰਕੇ ਲੋਕਾਂ ਵਿੱਚ ਪੁੱਜਦਾ ਕਰਨ। ਕੌਮ ਦੇ ਇਸ ਲਾਸਾਨੀ ਵਿਦਵਾਨ ਦੇ ਪਿਛੋਕੜ ਤੋਂ ਪਤਾ ਚਲਦਾ ਹੈ ਇਹਨਾਂ ਦਾ ਜਨਮ 21 ਅਪ੍ਰੈਲ 1850 ਪਿੰਡ ਕਲੌੜ (ਨੰਦਪੁਰ) ਜਿਲਾ ਫਤਹਿਗੜ੍ਹ ਸਾਹਿਬ ਵਿਖੇ ਮਾਤਾ ਰਾਮ ਕੌਰ ਤੇ ਪਿਤਾ ਦੀਵਾਨ ਸਿੰਘ ਦੇ ਗ੍ਰਹਿ ਵਿਖੇ ਹੋਇਆ ਸੀ। ਪਿਤਾ ਸਾਧੂ ਸਭਾਅ ਦੇ ਸਨ ਤੇ ਕਪੜਾ ਬੁਨ ਕੇ ਘਰ ਦਾ ਗੁਜਾਰਾ ਕਰਦੇ ਸਨ।

8 ਸਾਲ ਦੀ ਉਮਰ ਵਿੱਚ ਗਿਆਨ ਦੀ ਪ੍ਰਾਪਤੀ ਲਈ ਪਿੰਡ ਤਿਊੜ ਨੇੜੇ ਖਰੜ ਮੁਹਾਲੀ ਵਿਖੇ ਗੁਲਾਬਦਾਸੀਆਂ ਦੇ ਡੇਰੇ ਪੁਜ ਗਏ ਸਨ ਜਿੱਥੇ ਕੇ ਉਹਨਾਂ ਨੇ ਗੁਰੂ ਗ੍ਰੰਥ ਸਾਹਿਬ ਵਿਚਲੀ ਬਾਣੀ ਦੀ ਸਮਿਖਿਆਂ ਲਈ ਪੰਜਾਬੀ, ਹਿੰਦੀ, ਉਰਦੂ, ਫਾਰਸੀ, ਅਰਬੀ, ਅੰਗਰੇਜ਼ੀ ਆਦਿ ਭਾਸ਼ਾਵਾਂ ਦਾ ਗਿਆਨ ਪ੍ਰਾਪਤ ਕੀਤਾ ਤੇ 18 ਸਾਲ ਦੀ ਉਮਰ ਵਿੱਚ ਲਾਹੌਰ ਚਲੇ ਗਏ ਸਨ ਜਿਥੇ ਉਹਨਾਂ ਅੰਮ੍ਰਿਤ ਛੱਕ ਕੇ ਸਿੱਖੀ ਦੇ ਪ੍ਰਚਾਰਲਈ ਆਖਰੀ ਸਾਹ ਤੱਕ ਕਾਰਜ ਕੀਤੇ। ਕੌਮ ਉਹਨਾਂ ਦੀ ਦੇਣ ਕਦੀ ਨਹੀਂ ਦੇ ਸਕਦੀ।

◆◆◆◆

9465216530

## ਸਹਿਯੋਗੀਆਂ ਦੇ ਪੱਤਰ

ਪਰਮ ਸਤਿਕਾਰਯੋਗ ਮੁੱਖ ਸੰਪਾਦਕ ਸਾਹਿਬ ਜੀਓ,
ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਵੱਲੋਂ ਬੜੀ ਮਿਹਨਤ ਨਾਲ ਤਿਆਰ ਕੀਤੀ ਜਾਂਦੀ "ਭਾਈ ਦਿੱਤ ਸਿੰਘ ਪੱਤ੍ਰਿਕਾ" ਲਗਾਤਾਰ ਪ੍ਰਾਪਤ ਹੋ ਰਹੀ ਹੈ। ਇਸ ਪੱਤ੍ਰਿਕਾ ਰਾਹੀਂ ਤੁਸੀਂ ਜਿਥੇ ਸਾਡੀ ਅਮੀਰ ਵਿਰਾਸਤ ਨੂੰ ਸ਼ਾਂਭਣ ਲਈ ਸ਼ਾਨਦਾਰ ਉਪਰਾਲੇ ਕਰ ਰਹੇ ਹੋ ਉਥੇ ਅਜੋਕੀ ਨੌਜਵਾਨ ਪੀੜੀ ਨੂੰ ਅਮੀਰ ਵਿਰਾਸਤ ਨਾਲ ਜੋੜਨ ਲਈ ਵੀ ਪਵਿੱਤਰ ਅਤੇ ਮਹਾਨ ਕਾਰਜ ਕਰ ਰਹੇ ਹੋ।

ਇਹ ਸੱਚ ਹੈ ਕਿ ਨੌਜਵਾਨ ਪੀੜੀ ਵਿਰਾਸਤ ਵੱਲੋਂ ਮੁੱਖ ਮੋੜੀ ਖੜੀ ਹੈ। ਪੱਛਮੀ ਰੰਗ ਵਿੱਚ ਰੰਗੀ ਜਾ ਰਹੀ ਹੈ ਪੂਰੀ ਤਰ੍ਹਾਂ ਕੁਰਾਹੇ ਪਈ ਹੋਈ ਹੈ। ਅਜਿਹੇ ਸਮੇਂ ਤੇ ਜੋ ਵਿਦਵਾਨਾਂ ਦਾ ਫਰਜ਼ ਬਣਦਾ ਹੁੰਦਾ ਹੈ ਉਸਨੂੰ ਤੁਸੀਂ ਬਾਖੂਬੀ ਨਿਭਾ ਰਹੇ ਹੋ। ਤੁਹਾਨੂੰ ਅਤੇ ਤੁਹਾਡੇ ਸਹਿਯੋਗੀਆਂ ਨੂੰ ਸ਼ੁਭ ਕਾਰਜ ਲਈ ਮੁਬਾਰਕਬਾਦ ਭੇਜਦਾ ਹਾਂ। ਤੁਹਾਡੀ ਲੰਬੀ ਅਤੇ ਖੁਸ਼ਹਾਲ ਉਮਰ ਲਈ ਦੁਆ ਕਰਦਾ ਹੋਇਆ ਤੁਹਾਨੂੰ ਸਭ ਨੂੰ ਫਤਹਿ ਬੁਲਾਉਂਦਾ ਹਾਂ।

ਵਾਹਿਗੁਰੂ ਜੀ ਕਾ ਖਾਲਸਾ।
ਵਾਹਿਗੁਰੂ ਜੀ ਕੀ ਫਤਹਿ॥

ਸ਼ੁਭ ਚਿੰਤਕ
ਅਮਰੀਕ ਸਿੰਘ ਤਲਵੰਡੀ
ਲੁਧਿਆਣਾ।
9463542896

*ਸਫਾ 10 ਦਾ ਬਾਕੀ*

ਅਸੀਂ ਉਨ੍ਹਾਂ ਦਾ ਨਿਸ਼ਚਾ ਇਸ ਤਰ੍ਹਾਂ ਨਾਲ ਦੇਖਿਆ ਹੈ ਜੋ ਪ੍ਰਪੱਕ ਨਹੀਂ ਸਾ॥ ਇਸ ਤੋਂ ਬਿਨਾਂ ਉਨ੍ਹਾਂ ਨੂੰ ਜਿਥੋਂ ਤਕ ਦੇਖਨ ਵਿਚ ਆਇਆ ਹੈ ਦਰਸ਼ਨ ਅਤੇ ਉਪਨਿਖਧਾਂ ਨਹੀਂ ਆਉਂਦੀਆਂ ਸਨ ਅਤੇ ਨਾ ਸਾਰੀਆਂ ਸਿੰਮ੍ਰਤੀਆਂ ਤੇ ਹੀ ਗਯਾਤ ਸਨ ਕਿੰਤੂ ਉਹ ਵੇਦਾਂ ਦਾ ਪਾਠ ਚੰਗਾ ਕਰਦੇ ਸੇ ਅਰ ਅਸ਼ਟਾ ਧਯਾਈ ਅਤੇ ਦਸ ਸਿੰਮ੍ਰਤੀਆਂ ਬਹੁਤ ਚੰਗੀਆਂ ਜਾਨਦੇ ਸੇ ਇਸ ਦਾ ਸਬੂਤ ਇਹੋ ਹੈ ਕਿ ਜਿਥੇ ਉਨ੍ਹਾਂ ਨੇ ਦਰਸ਼ਨ ਦਾ ਖੰਡਨ ਕਰਨਾ ਚਾਹਿਆ ਹੈ ਸੋ ਓਥੇ ਕੁਝ ਭੀ ਨਹੀਂ ਕਰ ਸਕੇ।

*ਦੋਹਿਰਾ:-*

*ਜੇ ਕੋ ਪੁੱਛੇ ਮੁੱਝ ਨੂੰ ਇਹ ਸਭ ਆਪੇ ਧਾਪ।*
*ਆਇ ਪਈ ਇਸ ਦੇਸ ਵਿੱਚ ਹੈ ਕਿਸਦਾਪ੍ਰਤਾਪ॥4॥*

*ਭਾਵ:-* ਜੇ ਕੋਈ ਮੈਨੂੰ ਇਹ ਪੁੱਛੇ ਕਿ ਜੇ ਉਨ੍ਹਾਂ ਦੀ ਵਿੱਦਯਾ ਬੁਧਿ ਦਾ ਇਹ ਹਾਲ ਸੀ ਤਾਂ ਇਸ ਦੇਸ ਵਿੱਚ ਇਹ ਸ਼ੋਰ ਸ਼ਰਾਬਾ ਕਯੋਂ ਪੈ ਗਿਆ, ਇਸ ਦਾ ਉੱਤਰ ਇਤਨਾ ਹੀ ਹੈ ਕਿ ਉਸ ਵੇਲੇ ਦੇ ਪੰਡਤ ਵੇਦ ਅਤੇ ਬਯਾਕਰਨ ਘੱਟ ਜਾਨਦੇ ਸੇ ਜਿਸ ਤੇ ਪੰਜਾਬ ਵਿੱਚ ਉਨ੍ਹਾਂ ਨੇ ਕਾਮਯਾਬੀ ਹਾਸਲ ਕਰ ਲਈ। ਜਿਸ ਦਾ ਕੇਵਲ ਸਬੂਤ ਇਹ ਹੈ ਕਿ ਦੱਖਨ ਅਤੇ ਬੰਗਾਲ ਵਿੱਚ ਉਨ੍ਹਾਂ ਨੂੰ ਕੋਈ ਭੀ ਨਹੀਂ ਜਾਨਦਾ॥

*ਦੋਹਿਰਾ:-*

*ਇਹ ਮੇਰੀ ਹੈ ਸੰਮਤੀ ਉਸ ਦੀ ਵਿੱਦਯਾ ਹੇਤ।*
*ਜੇ ਅਤਬਾਰ ਨ ਆਵੰਦਾ ਖੋਜ ਲਵੋ ਸਭ ਭੇਦ॥5॥*
*ਮਨ ਦੇ ਵਿੱਦਯਾ ਨੂੰ ਪੜ੍ਹੋ ਵੇਦ ਔਰ ਸਭ ਭਾਸ।*
*ਤਦ ਆਪੇ ਲਖ ਲੇਹੁਗੇ ਜੋ ਹੈ ਸੱਤ ਬਲਾਸ॥6॥*
*ਨਾਲ ਦਯਾਨੰਦ ਸਾਧ ਦੇ ਇਹ ਹੋਏ ਪ੍ਰਸੰਗ।*
*ਜਿਸ ਨੂੰ ਪੜ੍ਹ ਕੇ ਸੁਜਨ ਜਨ ਮਨ ਮਹਿ ਹੋਵਨ ਦੰਗ॥7॥*
*ਜੇ ਕਰ ਕੋਈ ਉਨ੍ਹਾਂ ਦਾ ਚੇਲਾ ਕਰੇ ਘਮੰਡ।*
*ਤਾਂ ਮੈਂ ਸਦ ਹੀ ਤਯਾਰ ਹਾਂ ਖੋਲਨ ਹੇਤ ਪਖੰਡ॥8॥*

*॥ਇਤੀ॥*

◆◆◆◆

Registration No. R.N.I CHAPUN/2010/33423 P.O REGD. NO CHD/144/2011-13

# ਜਦ ਸਿੱਖੀ ਦੀ ਬੇੜੀ........

ਜਦ ਸਿੱਖੀ ਦੀ ਬੇੜੀ ਡੁੱਬਣ ਤੇ ਸੀ ਆਈ,
ਸਭ ਤੋਂ ਵੱਡੀ ਭੂਮਿਕਾ ਸੀ ਜਿਨ੍ਹਾਂ ਨਿਭਾਈ,
ਓਰੀਐਂਟਲ ਕਾਲਜ ਦਾ ਪ੍ਰੋ. ਗੁਰਮੁਖ ਸਿੰਘ,
ਤੇ ਪ੍ਰੋ. ਗਿਆਨੀ ਦਿੱਤ ਸਿੰਘ ਜੀ ਭਾਈ,
1879 ਵਿੱਚ ਦੋਨਾਂ ਰੱਲਕੇ ਸੀ,
ਇੱਕ ਸਿੰਘ ਸਭਾ ਲਾਹੌਰ ਬਣਾਈ,
ਸਿੱਖੀ ਦੇ ਪ੍ਰਚਾਰ ਲਈ ਇਸ ਤਰ੍ਹਾਂ,
ਦੁਨੀਆਂ ਭਰ ਵਿੱਚ ਸੀ ਮੁਹਿੰਮ ਚਲਾਈ,
ਇੱਕ ਵਾਰੀ ਤਾਂ ਡੁੱਬਦੀ ਬੇੜੀ ਸਿੱਖੀ ਦੀ,
ਇਨ੍ਹਾਂ ਯੋਧਿਆਂ ਨੇ ਸੀ ਬੰਨੇ ਲਾਈ,
24 ਸਤੰਬਰ 1898 ਨੂੰ ਪ੍ਰੋ. ਜੀ,6 ਸਤੰਬਰ
1901 ਨੂੰ ਗਿ. ਜੀ ਕਰ ਗਿਆ ਚੜਾਈ,
ਪਰ ਅਫਸੋਸ ਕਿ ਕੌਮ ਨੇ ਇਨ੍ਹਾਂ,
ਹੀਰਿਆਂ ਦੀ ਕੋਈ ਕਦਰ ਨਾ ਪਾਈ।

ਪ੍ਰਿੰ ਨਸੀਬ ਸਿੰਘ ਸੇਵਕ



ਪ੍ਰੋ. ਗੁਰਮੁੱਖ ਸਿੰਘ
(1849-1898)